# ਵਰਿਆਮ

ਅਗਸਤ-੨੦੨੧

੪੬ਵਾਂ ਸਾਲ

ਭਾਰਤ ਦੀ ਵੇਟਲਿਫਟਰ ਸਾਈਖੋਮ ਮੀਰਾ ਬਾਈ ਚਾਨੂੰ ਨੇ ਟੋਕੀਯੋ ਉਲਪਿੰਕ ਖੇਡਾਂ ਵਿੱਚ 49 ਕਿਲੋ ਭਾਰ ਦੇ ਵਰਗ ਵਿੱਚ ਚਾਂਦੀ ਦਾ ਤਗਮਾ ਜਿੱਤ ਕੇ ਭਾਰਤ ਲਈ ਪਹਿਲਾ ਤਗਮਾ ਹਾਸਿਲ ਕੀਤਾ ਹੈ। ਉਲਪਿੰਕ ਖੇਡਾਂ ਦੇ ਇਤਿਹਾਸ ਵਿੱਚ ਚਾਨੂੰ ਚਾਂਦੀ ਦਾ ਤਗਮਾ ਜਿੱਤਣ ਵਾਲੀ ਪਹਿਲੀ ਭਾਰਤੀ ਵੇਟਲਿਫਟਰ ਬਣ ਗਈ ਹੈ। ਭਾਰਤ ਦੀ ਬੇਟੀ ਦੀ ਇਸ ਵੱਡਮੁੱਲੀ ਪ੍ਰਾਪਤੀ ਲਈ ਅਸੀਂ ਸਾਰੇ ਭਾਰਤੀਆਂ ਨੂੰ ਵਧਾਈ ਦਿੰਦੇ ਹਾਂ।




40/-



# ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਸਿੱਖੀ ਸਿਦਕ

ਕਣਕ ਦਾ ਬੂਟਾ ਕਿੱਡਾ ਵੱਡਾ ਝਾੜ ਕਰ ਜਾਏ, ਕਿੰਨੇ ਸਿੱਟੇ ਲੱਗ ਜਾਣ ਉਸਨੂੰ , ਕਿੰਨਾ ਸੁੰਦਰ ਜਾਪੇ ਵੇਖਣ ਮਾਤਰ, ਪਰ ਜੇ ਉਹਦੇ ਵਿੱਚ ਦਾਣਾ ਨਾ ਹੋਵੇ, 'ਕਣ ਬਿਨ ਗਾਹ ਕਿ ਪਾਈ' ....ਫਿਰ ਗਾਹ ਹੀ ਕਿਹੜੀ ਚੀਜ ਦਾ ਪਾਉਣਾ ਹੈ, ਜੇ ਵਿੱਚ ਦਾਣਾ ਹੈ ਹੀ ਨਹੀਂ। ਉਹ ਦਾਣਾ ਸਾਡੇ ਵਿੱਚ ਹੈ ਨਹੀਂ ਜਿਹੜਾ ਭਾਈ ਤਾਰੂ ਸਿੰਘ, ਭਾਈ ਮਣੀ ਸਿੰਘ ਹੁਰਾਂ ਵਿੱਚ ਸੀ-ਸਿਦਕ ਵਾਲਾ। ਉਸ ਸਤਿਗੁਰੂ ਨਾਲ ਉਨ੍ਹਾਂ ਨੇ ਬਣਾ ਕੇ ਰੱਖੀ ਸੀ, ਜਿਹਦੇ ਵਾਸਤੇ ਲਿਖਿਆ ਹੈ- "ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਮ ਗੁਰ ਨਾਹੀ ਭੇਦ॥ ਫੇਰ ਜੇ ਅਕਾਲ ਪੁਰਖ ਵਾਲਾ ਪਾਸਾ ਹੈ, ਆਸਾ ਦੀ ਵਾਰ ਵਿੱਚ ਰੋਜ਼ ਪੜ੍ਹਦੇ ਹੋ, "ਭੈ ਵਿਚਿ ਪਵਣੁ ਵਹੈ ਸਦ ਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥ ਭੈ ਵਿਚਿ ਅਗਨਿ ਕਢੈ ਵੇਗਾਰਿ॥" ਅੱਗ ਲੱਗ ਹੀ ਕਿਸ ਤਰ੍ਹਾਂ ਸਕਦੀ ਹੈ, ਜਿਸ ਨੂੰ ਡਰ ਹੈ, ਉਸਨੇ ਹੁਕਮ ਮੋੜਨਾ ਹੀ ਨਹੀਂ। ਸੋ ਭਾਈ ਤਾਰੂ ਸਿੰਘ ਹੁਰਾਂ ਨੇ ਇੱਕ ਜੁਬਾਨ ਨਾਲ ਇਹ ਗੱਲ ਕਹਿ ਦਿੱਤੀ ਤੇ ਕੇਸ ਨਹੀਂ ਕੱਟੇ ਗਏ। ਜੇ ਅਸੀਂ ਆਪ ਆਪਣੀਆਂ ਦਾੜ੍ਹੀਆਂ ਤੇ ਕੇਸ ਅੱਗੇ ਕਰ ਦਈਏ, ਜੇ ਅਸੀਂ ਅੰਮ੍ਰਿਤ ਤੇ ਯਕੀਨ ਰੱਖੀਏ ਫਿਰ ਇਸ ਤਰ੍ਹਾਂ ਕਰੀਏ ਅਸੀਂ?

ਸਾਨੂੰ ਨਹੀਂ ਯਕੀਨ ਰਿਹਾ ਅੰਮ੍ਰਿਤ ਉੱਤੇ! ਜਿਹੜੇ ਵੱਡੇ-ਵੱਡੇ ਫ਼ਿਲਾਸਫ਼ਰ ਬਣਾਏ ਨੇ ਅਸਾਂ ਆਪਣੇ ਮੁੰਡੇ ਪੜ੍ਹਾ-ਪੜ੍ਹਾ ਕੇ, ਉਨ੍ਹਾਂ ਨੂੰ ਜੇ ਪੁੱਛੀਏ ਕਿ ਅੰਮ੍ਰਿਤ ਦਾ ਮਤਲਬ ਕੀ ਹੈ? ਮੇਰਾ ਨਹੀਂ ਖਿਆਲ ਕਿ ਉਹ ਦੱਸ ਸਕਣ। ਉਨ੍ਹਾਂ ਨੂੰ ਇਹ ਨਹੀਂ ਪਤਾ ਅੰਮ੍ਰਿਤ ਕਿਹੜੀਆਂ-ਕਿਹੜੀਆਂ ਬਾਣੀਆਂ ਨਾਲ ਬਣਦਾ ਹੈ। ਕਿਹੜੇ-ਕਿਹੜੇ ਪੰਜ ਪਿਆਰੇ ਸਨ। ਪੰਜ ਪਿਆਰਿਆਂ ਦੇ ਕੀ-ਕੀ ਨਾਮ ਸਨ? ਉਹ ਕਿਹੜੇ ਪਿੰਡ ਦੇ ਸਨ, ਇਹ ਨਹੀਂ ਪਤਾ ਉਨ੍ਹਾਂ ਨੂੰ। ਉਨ੍ਹਾਂ ਨੂੰ ਐਕਟਰਾਂ ਦੇ ਤੇ ਐਕਟਰਸਾਂ ਦੇ ਗਾਣੇ, ਉਨ੍ਹਾਂ ਦੇ ਨਾਮ ਪਤੇ, ਪਿੰਡ, ਸਹਿਰ ਸਭ ਯਾਦ ਹੋਣਗੇ।

*-ਗੁਰ ਗਿਆਨ ਮਾਲਾ*



### ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਆਦੇਸ਼ — ਨੀਲਾ-ਕਾਲਾ ਰੰਗ ਨਾ ਪਾਇਆ ਕਰੋ

ਇੱਕ ਗੱਲ ਮੈਂ ਨਾਮਧਾਰੀਆਂ ਨੂੰ ਜ਼ਰੂਰ ਕਹਿਣੀ ਚਾਹਾਂਗਾ ਕਿ ਕਿਰਪਾ ਕਰ ਕੇ ਨੀਲਾ-ਕਾਲਾ ਰੰਗ ਨਾ ਪਾਇਆ ਕਰੋ। ਨੀਲਾ ਕਾਲਾ ਰੰਗ ਘਰ 'ਚ ਨਾ ਰਖਿਆ ਕਰੋ। ਹੋਰ ਬੜੇ ਰੰਗ ਹਨ, ਕੋਈ ਰੰਗ ਪਾ ਲਿਆ ਕਰੋ। ਇੱਕ-ਇੱਕ ਬੱਚੇ ਨੂੰ ਆਖਣ ਨੂੰ ਦਿਲ ਕਰਦਾ ਹੈ, ਪਰ ਆਖਿਆ ਨਹੀਂ ਜਾਂਦਾ। ਅਸੀਂ ਜਿੱਥੇ ਜੰਮੇ ਪਲੇ ਅਤੇ ਵੱਡੇ ਹੋਏ ਹਾਂ, ਉਥੇ ਮੇਰੇ ਸਤ੍ਗੁਰੂ ਇਹ ਪਰਵਾਨ ਨਹੀਂ ਕਰਦੇ ਸਨ। ਉਹ ਤਾਂ ਜੇਕਰ ਘਰ ਵਿੱਚ ਨੀਲੀ ਦਰੀ ਜਾਂ ਸਫ਼ ਵਿਛੀ ਹੋਈ ਹੁੰਦੀ ਸੀ ਤਾਂ, ਉਸ ਉੱਤੇ ਚਰਨ ਵੀ ਨਹੀਂ ਰੱਖਦੇ ਸਨ।

# ਵਰਿਆਮ

ਅਗਸਤ ੨੦੨੧

ਜਿਲਦ-੪੬

ਅੰਕ- ੧੦

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ
ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

ਸੰਪਾਦਕੀ

# ਅਜ਼ਾਦੀ ਦੇ ਸੰਘਰਸ਼ ਵਿੱਚ ਨਾਮਧਾਰੀ ਸਤਿਗੁਰੂ ਸਾਹਿਬਾਨਾਂ ਦਾ ਯੋਗਦਾਨ

ਇਸ ਸਾਲ 15 ਅਗਸਤ ਨੂੰ ਸਾਡਾ ਦੇਸ਼ ਭਾਰਤ ਅਜ਼ਾਦੀ ਦੇ 75ਵੇਂ ਵਰ੍ਹੇ ਵਿੱਚ ਪ੍ਰਵੇਸ਼ ਕਰ ਰਿਹਾ ਹੈ। ਇਹ ਅਜ਼ਾਦੀ ਜਿਸ ਦਾ ਜਸ਼ਨ ਅਸੀਂ ਮਨਾ ਰਹੇ ਹਾਂ, ਬਹੁਤ ਹੀ ਕੁਰਬਾਨੀਆਂ ਦੇਣ ਨਾਲ ਮਿਲੀ ਹੈ। ਇਸ ਅਜ਼ਾਦੀ ਨੂੰ ਪਾਉਣ ਲਈ ਸਾਡੇ ਦੇਸ਼ ਭਗਤਾਂ ਨੇ ਬੜੇ ਤਸੀਹੇ ਝੱਲੇ ਹਨ – ਤੋਪਾਂ ਅੱਗੇ ਉੱਡੇ ਹਨ, ਕਾਲੇ ਪਾਣੀਆਂ ਦੀਆਂ ਸਖਤ ਕੈਦਾਂ ਕੱਟੀਆਂ ਹਨ, ਆਪਣੇ ਸਰੀਰ ਤੇ ਡਾਂਗਾਂ-ਸੋਟੇ ਤੇ ਗੋਲੀਆਂ ਖਾਧੀਆਂ ਹਨ ਤੇ ਫਾਂਸੀਆਂ ਤੇ ਝੂਲ ਕੇ ਸ਼ਹੀਦੀਆਂ ਪਾਈਆਂ ਹਨ। ਸਾਡੇ ਬਜ਼ੁਰਗ – ਦਾਦਾ ਦਾਦੀ ਅਤੇ ਨਾਨਾ ਨਾਨੀ ਜੋ ਅੱਜ ਤੋਂ 75 ਸਾਲ ਪਹਿਲਾਂ ਜਵਾਨ ਸਨ – ਉਹ ਕਦੇ ਵੀ ਸਾਨੂੰ ਇਹ ਨਹੀਂ ਕਹਿੰਦੇ ਸੀ ਕਿ – "ਜਦੋਂ ਦੇਸ਼ ਅਜ਼ਾਦ ਹੋਇਆ।" ਉਹ ਹਮੇਸ਼ਾ ਇਹੀ ਕਹਿੰਦੇ ਸਨ ਕਿ ਜਦੋਂ ਪਾਕਿਸਤਾਨ ਬਣਿਆ ਤਾਂ ਸਾਨੂੰ ਘਰੋਂ ਬੇਘਰ ਹੋ ਕੇ ਏਧਰ ਆਉਣਾ ਪਿਆ, ਜਦੋਂ ਦੇਸ਼ ਦੀ ਵੰਡ ਹੋਈ ਉਦੋਂ ਸਾਡੇ ਘਰ ਬਾਹਰ, ਕੰਮ ਕਾਜ, ਜ਼ਮੀਨ ਜਾਇਦਾਦ ਸਭ ਛੁੱਟ ਗਏ ਜਾਂ ਜਦੋਂ ਰੋਲੇ ਪਏ ਤਾਂ ਬੜੀਆਂ ਲੁੱਟਾਂ ਖੋਹਾਂ, ਬੇਪੱਤੀਆਂ ਤੇ ਕਤਲੇਆਮ ਹੋਏ। ਜੀਵਨ ਦੇ ਆਖਰੀ ਸਮੇਂ ਤਕ ਉਹਨਾਂ ਅੰਦਰ ਆਪਣੀ ਜਨਮ ਭੂਮੀ ਤੋਂ ਉੱਖੜ ਜਾਣ ਦਾ ਸੱਲ ਹਰਾ ਹੀ ਰਿਹਾ।

ਅਸੀਂ ਜੋ ਭਾਰਤ ਦੀ ਅਜ਼ਾਦ ਫਿਜ਼ਾ ਵਿੱਚ ਘੁੰਮ ਰਹੇ ਹਾਂ, ਇਸ ਗੱਲ ਦਾ ਅੰਦਾਜ਼ਾ ਵੀ ਨਹੀਂ ਲਗਾ ਸਕਦੇ ਕਿ ਦੇਸ਼ ਨੂੰ ਅਜ਼ਾਦ ਕਰਵਾਉਣ ਦਾ ਜਨੂੰਨ ਉਸ ਵੇਲੇ ਕਿਵੇਂ ਸਿਰ ਚੜ੍ਹ ਕੇ ਬੋਲਦਾ ਹੋਵੇਗਾ। ਇਤਿਹਾਸ ਦੀਆਂ ਕਿਤਾਬਾਂ ਪੜ੍ਹ ਕੇ ਜਾਂ ਬਜ਼ੁਰਗਾਂ ਦੀਆਂ ਗੱਲਾਂ ਸੁਣ ਕੇ ਹੀ ਸਾਡੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਭਾਈ ਵੀਰ ਸਿੰਘ ਕਹਿੰਦੇ ਹਨ ਕਿ– "ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਉਹ ਕਰ ਅਰਾਮ ਨਹੀਂ ਬਹਿੰਦੇ।" ਬਸ ਦੇਸ਼ ਨੂੰ ਅਜ਼ਾਦ ਕਰਵਾਉਣ ਦੀ ਖਿੱਚ ਨੇ ਹੀ ਸਾਡੇ ਅਜ਼ਾਦੀ ਘੁਲਾਟੀਆਂ ਨੂੰ ਅਰਾਮ ਨਾਲ ਬਹਿਣ ਨਹੀਂ ਦਿੱਤਾ ਅਤੇ ਨਿਰੰਤਰ ਆਪਣੇ ਮਿਸ਼ਨ ਤੇ ਤੋਰੀ ਰੱਖਿਆ।

ਅਸੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਜੰਗੇ ਅਜ਼ਾਦੀ ਦਾ ਮੋਢੀ ਸਵੀਕਾਰ ਕਰਦੇ ਹਾਂ। ਸੰਨ 1816 ਈ. ਦੀ ਬਸੰਤ ਪੰਚਮੀ ਨੂੰ ਲੁਧਿਆਣਾ ਜ਼ਿਲ੍ਹਾ ਦੇ ਰਾਈਆਂ ਪਿੰਡ ਵਿਖੇ ਇਕ ਕਿਰਤੀ ਸ੍ਰ. ਜੱਸਾ ਸਿੰਘ ਦੇ ਘਰ ਪ੍ਰਗਟੇ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਚਾਨਣ ਮੁਨਾਰਾ ਬਣ ਕੇ ਗੁਲਾਮ ਕੌਮ ਦਾ ਰਾਹ ਰੁਸ਼ਨਾਇਆ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜਦੋਂ ਖਾਲਸਾ ਰਾਜ ਦਾ ਪਤਨ ਹੋ ਗਿਆ ਤਾਂ ਅੰਗ੍ਰੇਜ਼ਾਂ ਨੇ ਪੰਜਾਬ ਉੱਤੇ ਵੀ ਕਬਜਾ ਕਰ ਲਿਆ। ਇੱਥੋਂ ਦੇ ਸਿੰਘ-ਸਰਦਾਰ ਤੇ ਰਾਜੇ ਅੰਗ੍ਰੇਜ਼ਾਂ ਦੇ ਝੋਲੀ ਚੁੱਕ ਬਣ ਗਏ। ਬਸ ਇੱਥੋਂ ਹੀ ਸ਼ੁਰੂ ਹੋਇਆ ਸਫਰ – ਸਤਿਗੁਰੂ ਰਾਮ ਸਿੰਘ ਜੀ ਦਾ – ਅੰਗ੍ਰੇਜ਼ਾਂ ਦੇ ਖਿਲਾਫ ਖੜ੍ਹਨ ਦਾ ਅਤੇ ਲੜਣ ਦਾ। ਸਤਿਗੁਰੂ ਰਾਮ ਸਿੰਘ ਜੀ ਜਵਾਨੀ ਦੀ ਅਵਸਥਾ ਤੋਂ ਹੀ ਨਾਮ ਬਾਣੀ ਵਿੱਚ ਲੀਨ ਰਹਿੰਦੇ ਸਨ। ਇਸੇ ਨਾਮ ਦਾ ਛੱਟਾ ਦੇ ਕੇ ਉਹਨਾਂ ਆਪਣੇ ਮਿੱਤਰਾਂ ਪਿਆਰਿਆਂ, ਤੇ ਉਹਨਾਂ ਦੇ ਪਰਵਾਰਾਂ ਨੂੰ ਅੰਗ੍ਰੇਜ਼ਾਂ ਦੇ ਖਿਲਾਫ਼ ਆਪਣੇ ਨਾਲ ਜੋੜ ਲਿਆ। ਜਿੱਥੇ ਉਹਨਾਂ ਨੇ ਆਪਣੇ ਸੂਰਜੀ ਪ੍ਰਕਾਸ਼ ਨਾਲ ਆਪਣੇ ਪੈਰੋਕਾਰਾਂ ਵਿੱਚ ਸ਼ਕਤੀ ਪੈਦਾ ਕੀਤੀ ਉੱਥੇ ਨਾਮ ਦੀ ਦਾਤ ਨਾਲ ਉਹਨਾਂ ਅੰਦਰ ਸੱਚ, ਨਿਮਰਤਾ, ਹਲੀਮੀ, ਦੂਜਿਆਂ ਦਾ ਦੁੱਖ ਵੰਡਾਉਣਾ, ਕਿਸੇ ਨਾਲ ਮਾੜਾ ਨਾ ਬੋਲਣਾ, ਸਭ ਦਾ ਭਲਾ ਮੰਗਣਾ ਆਦਿ ਸਾਤਵਿਕ ਗੁਣਾਂ ਦਾ ਵੀ ਸੰਚਾਰ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦੀ ਯੋਗ ਅਗਵਾਈ ਹੇਠ ਪਿੰਡਾਂ ਦੇ ਪਿੰਡ ਨਾਮਧਾਰੀ ਬਣ ਗਏ। 1857 ਈ. ਦੀ ਵਿਸਾਖੀ ਨੂੰ ਸਤਿਗੁਰੂ ਜੀ ਨੇ ਮਰਦਾਂ ਦੇ ਨਾਲ ਨਾਲ ਔਰਤਾਂ ਨੂੰ ਵੀ ਅੰਮ੍ਰਿਤ ਛਕਾ ਕੇ ਸੰਤ ਖਾਲਸਾ ਦੀ ਸਥਾਪਨਾ ਕੀਤੀ। ਇਸ ਅੰਮ੍ਰਿਤ ਪਾਨ ਨਾਲ ਉਹਨਾਂ ਅੰਦਰ ਅਜਿਹੀ ਤਾਕਤ ਆ ਗਈ ਕਿ ਉਹਨਾਂ ਨੂੰ ਅੰਗ੍ਰੇਜ਼ਾਂ ਦੀਆਂ ਨੀਤੀਆਂ ਤੋਂ ਡਰ ਨਾ ਲੱਗਾ ਅਤੇ ਉਹ ਛਾਤੀਆਂ ਡਾਹ ਕੇ ਅੰਗ੍ਰੇਜ਼ਾਂ ਦੀਆਂ ਵਧੀਕੀਆਂ ਸਹਿੰਦੇ ਰਹੇ। ਉਹਨਾਂ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਇਕ ਇਲਾਹੀ ਫੁਰਮਾਨ ਸੀ, ਜਿਸ ਨੂੰ ਮੰਨ ਕੇ ਉਹਨਾਂ ਦਾ ਹਮੇਸ਼ਾ ਭਲਾ ਹੀ ਹੁੰਦਾ ਸੀ।

ਇਸੇ ਕੂਕਾ ਲਹਿਰ ਦੇ ਅੰਤਰਗਤ ਸਵਦੇਸ਼ੀ ਅਪਣਾਉ ਤੇ ਅੰਗ੍ਰੇਜ਼ਾਂ ਨਾਲ ਨਾਮਿਲਵਰਤਨ ਦੀ ਲਹਿਰ ਚੱਲੀ। ਨਾਮਧਾਰੀ ਸਿੱਖਾਂ ਨੇ ਅੰਗ੍ਰੇਜ਼ਾਂ ਦੀਆਂ ਬਣਾਈਆਂ ਵਸਤੂਆਂ ਦਾ ਪੂਰਨ ਬਾਈਕਾਟ ਕੀਤਾ। ਉਹਨਾਂ ਦੀਆਂ ਰੇਲਾਂ, ਡਾਕ, ਨਹਿਰਾਂ, ਅਦਾਲਤਾਂ, ਸਕੂਲਾਂ, ਕਾਲਜਾਂ, ਕਪੜਿਆਂ ਆਦਿ ਸਭ ਤੋਂ ਮੂੰਹ ਮੋੜ ਲਿਆ, ਜਿਸ ਨਾਲ ਅੰਗ੍ਰੇਜ਼ ਸਰਕਾਰ ਨੂੰ ਕਾਫੀ ਵਪਾਰਕ ਘਾਟਾ ਹੋਇਆ। ਨਾਮਧਾਰੀਆਂ ਦਾ ਨਿਜੀ ਡਾਕ ਪ੍ਰਬੰਧ ਸੀ ਜਿਸ ਨਾਲ ਇਹ ਆਪਣੇ ਖਤ ਸੁਰਖਿਅਤ ਤਰੀਕੇ ਨਾਲ ਇਕ ਦੂਜੇ ਨੂੰ ਪਹੁੰਚਾ ਸਕਦੇ ਸਨ। ਇਹਨਾਂ ਨੇ ਸਰਕਾਰੀ ਅਦਾਲਤਾਂ ਵਿੱਚ ਜਾਣ ਦੀ ਬਜਾਏ ਪੰਚਾਇਤੀ ਨਿਆਂ ਪ੍ਰਣਾਲੀ ਨਾਲ ਆਪਸੀ ਝਗੜੇ ਨਿਪਟਾ ਕੇ ਸਮਾਂ ਤੇ ਪੈਸਾ ਵੀ ਬਚਾਇਆ।

ਨਾਮਧਾਰੀ ਇਤਿਹਾਸ ਇਸ ਦੇ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਮਲੇਰਕੋਟਲਾ (ਜਿੱਥੇ 66 ਕੂਕਿਆਂ ਨੂੰ

ਤੋਪਾਂ ਨਾਲ ਉਡਾਇਆ ਗਿਆ), ਅੰਮ੍ਰਿਤਸਰ, ਲੁਧਿਆਣਾ ਅਤੇ ਰਾਇਕੋਟ ਦੇ ਸ਼ਹੀਦਾਂ ਦੀ ਕੁਰਬਾਨੀ ਦੀ ਕੋਈ ਮਿਸਾਲ ਨਹੀਂ। ਅੰਗ੍ਰੇਜ਼ ਇਹ ਗੱਲ ਭਲੀ ਭਾਂਤੀ ਜਾਣਦੇ ਸਨ ਕਿ ਕੂਕਾ ਕਦੇ ਵੀ ਅੰਗ੍ਰੇਜ਼ਾਂ ਦਾ ਵਫਾਦਾਰ ਨਹੀਂ ਹੋ ਸਕਦਾ। ਉਹ ਸਤਿਗੁਰੂ ਰਾਮ ਸਿੰਘ ਨੂੰ ਆਪਣੀ ਹਕੂਮਤ ਵਾਸਤੇ ਵੱਡਾ ਖਤਰਾ ਮਹਿਸੂਸ ਕਰਦੇ ਸਨ। ਇਸੇ ਕਰਕੇ ਉਹਨਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਤੋਂ ਬਾਅਦ 18 ਜਨਵਰੀ 1872 ਈ. ਨੂੰ ਜਲਾਵਤਨ ਕਰਕੇ ਬਰਮਾ ਭੇਜ ਦਿੱਤਾ। ਸਤਿਗੁਰੂ ਜੀ ਦੇ ਜਾਣ ਤੋਂ ਮਗਰੋਂ ਸੰਗਤਾਂ ਵੈਰਾਗ ਵਿੱਚ ਆ ਗਈਆਂ। ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਚੌਂਕੀ ਬਿਠਾ ਦਿੱਤੀ ਗਈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਉਹਨਾਂ ਦੇ ਛੋਟੇ ਭਰਾਤਾ (ਸਤਿਗੁਰੂ) ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲ ਲਈ।

ਸਤਿਗੁਰੂ ਹਰੀ ਸਿੰਘ ਜੀ ਦਾ ਸਮਾਂ ਹੋਰ ਵੀ ਸਖਤੀਆਂ ਵਾਲਾ ਸੀ। ਲਗਾਤਾਰ 51 ਸਾਲ ਭੈਣੀ ਸਾਹਿਬ ਗੁਰਦੁਆਰੇ ਪੁਲਿਸ ਚੌਂਕੀ ਤੈਣਾਤ ਰਹੀ। ਸਤਿਗੁਰੂ ਜੀ ਨੂੰ ਬਿਨਾਂ ਇਜ਼ਾਜਤ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਨਾਹੀ ਸੀ। ਇਕ ਸਮੇਂ ਵਿੱਚ ਸਿਰਫ ਪੰਜ ਸਿੱਖ ਹੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆ ਸਕਦੇ ਸਨ, ਉਹ ਵੀ ਛੇ ਮਹੀਨਿਆਂ ਵਿੱਚ ਇਕ ਵਾਰੀ। ਸਤਿਗੁਰੂ ਹਰੀ ਸਿੰਘ ਜੀ ਨੇ ਬੜੇ ਸਿਰੜ ਅਤੇ ਸਿਦਕ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਓਟ ਆਸਰਾ ਲੈ ਕੇ ਇਹ ਸਮਾਂ ਬਤੀਤ ਕੀਤਾ ਅਤੇ ਨਾਮਧਾਰੀ ਪੰਥ ਨੂੰ ਡੋਲਣ ਤੋਂ ਬਚਾਈ ਰੱਖਿਆ। ਸਤਿਗੁਰੂ ਜੀ ਦੇ ਸਮੇਂ ਵਿੱਚ ਜਦੋਂ ਅਕਾਲ ਪਿਆ ਤਾਂ ਉਸ ਵੇਲੇ ਉਹਨਾਂ ਨੇ ਅਕਾਲ ਪੀੜਤਾਂ ਦੀ ਬਹੁਤ ਮਦਦ ਕੀਤੀ। ਰਾਜਸਥਾਨ ਤੋਂ ਆਏ ਲੋਕਾਂ ਵਾਸਤੇ 24 ਘੰਟੇ ਲੰਗਰ ਵਰਤ ਰਿਹਾ ਸੀ। ਇਹ ਵੇਖ ਕੇ ਅੰਗ੍ਰੇਜ਼ ਅਧਿਕਾਰੀ ਸਤਿਗੁਰੂ ਹਰੀ ਸਿੰਘ ਜੀ ਕੋਲ ਆਏ ਤੇ ਇਨਾਮ ਵਜੋਂ 25 ਮੁਰੱਬੇ ਜਮੀਨ ਦੇਣ ਦੀ ਪੇਸ਼ਕਸ਼ ਕੀਤੀ। ਸਤਿਗੁਰੂ ਜੀ ਨੇ ਇਹ ਆਖ ਕੇ ਉਹਨਾਂ ਦਾ ਪ੍ਰਸਤਾਵ ਠੁਕਰਾ ਦਿੱਤਾ ਕਿ ਸਾਰਾ ਮੁਲਕ ਹੀ ਸਾਡਾ ਹੈ। ਉਹ ਸਾਡੀ ਜਮੀਨ ਚੋਂ ਹੀ ਸਾਨੂੰ ਹਿੱਸਾ ਦੇਣ ਦੀ ਗੱਲ ਕਰ ਰਹੇ ਹਨ। ਜੇਕਰ ਲਵਾਂਗੇ ਤੇ ਸਾਰਾ ਦੇਸ਼ ਹੀ ਲਵਾਂਗੇ। ਸਤਿਗੁਰੂ ਜੀ ਦੀ ਇਸ ਗੱਲ ਨੇ ਗੋਰੇ ਅਫਸਰ ਨੂੰ ਨਿਰੁੱਤਰ ਕਰ ਦਿੱਤਾ। ਇਸ ਤਰ੍ਹਾਂ ਸਤਿਗੁਰੂ ਹਰੀ ਸਿੰਘ ਜੀ ਨੇ ਅੰਗ੍ਰੇਜ਼ਾਂ ਦੀ ਕਦੀ ਵੀ ਈਨ ਨਹੀਂ ਮੰਨੀ।

1907 ਈਸਵੀ ਵਿੱਚ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਗੱਦੀ ਤੇ ਸੁਸ਼ੋਭਿਤ ਹੋਏ। ਇਹਨਾਂ ਨੇ ਆਪਣੇ ਗੁਰਤਾ ਕਾਲ ਦੌਰਾਨ ਅਜ਼ਾਦੀ ਸੰਘਰਸ਼ ਵਿੱਚ ਦੇਸ਼ ਨੂੰ ਅਜ਼ਾਦ ਕਰਵਾਉਣ ਵਾਲੀਆਂ ਪਾਰਟੀਆਂ ਦਾ ਪੂਰਾ ਸਾਥ ਦਿੱਤਾ। (ਇਸ ਬਾਰੇ ਵਰਿਆਮ ਦੇ ਅੰਦਰਲੇ ਪੰਨਿਆਂ ਤੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੇ ਲੇਖ 'ਇਕ ਉਦੇਸ਼ – ਅਜ਼ਾਦ ਦੇਸ' ਵਿੱਚ ਤੁਸੀਂ ਵਿਸਥਾਰ ਨਾਲ ਪੜ੍ਹੋਗੇ। ਸਤਿਗੁਰੂ ਜੀ ਨੇ ਆਪਣੀ ਦੂਰਅੰਦੇਸ਼ੀ ਨਾਲ ਇਹ ਭਾਂਪ ਲਿਆ ਸੀ ਕਿ ਦੇਸ਼ ਦੀ ਵੰਡ ਨਿਸ਼ਚਿਤ ਹੈ। ਇਸ ਸਥਿਤੀ ਨੂੰ ਵੇਖਦੇ ਹੋਏ ਉਹਨਾਂ ਆਪਣੇ ਸਿੱਖਾਂ ਨੂੰ ਆਖਣਾ ਸ਼ੁਰੂ ਕਰ ਦਿੱਤਾ ਕਿ ਉਹ ਆਪਣੇ ਘਰ ਬਾਹਰ – ਕੰਮ ਕਾਰ ਛੱਡ ਕੇ ਆਪਣੇ ਪਰਵਾਰ ਅਤੇ ਬੱਚਿਆਂ ਨੂੰ ਲੈ ਕੇ ਏਧਰ ਆ ਜਾਣ। ਫੇਰ ਆਪ ਉਹਨਾਂ ਦੇ ਵਸੇਂਵੇਂ ਵਾਸਤੇ ਜ਼ਮੀਨਾਂ ਖਰੀਦੀਆਂ ਅਤੇ ਉਹਨਾਂ ਨੂੰ ਵਸਾਇਆ। ਇਸ ਕੰਮ ਵਿੱਚ ਉਹਨਾਂ ਦੇ ਸਪੁੱਤਰ (ਸਤਿਗੁਰੂ) ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਜੀ ਦਾ ਪੂਰਨ ਸਹਿਯੋਗ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਪਰਵਾਹ ਨਾ ਕਰਦੇ ਹੋਏ ਆਪਣੇ ਸਿੱਖਾਂ ਨੂੰ ਬਚਾ ਕੇ ਭਾਰਤ ਲੈ ਕੇ ਆਏ ਅਤੇ ਉਹਨਾਂ ਦੇ ਘਰ ਬਾਹਰ – ਕੰਮ ਕਾਜ ਸਥਾਪਿਤ ਕਰਨ ਵਿੱਚ ਸਹਾਈ ਹੋਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਜਦੋਂ 1959 ਈ. ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਗੁਰੂ ਗੱਦੀ ਤੇ ਵਿਰਾਜਮਾਨ ਹੋਏ ਤਾਂ ਉਸ ਸਮੇਂ ਭਾਵੇਂ ਭਾਰਤ ਨੂੰ ਅਜ਼ਾਦ ਹੋਇਆਂ 12 ਸਾਲ ਹੋ ਗਏ ਸਨ, ਪਰ ਸਿੱਖਾਂ ਦੇ ਪੈਰ ਅਜੇ ਪੂਰੀ ਤਰ੍ਹਾਂ ਇੱਥੇ ਟਿਕੇ ਨਹੀਂ ਸਨ। ਸਤਿਗੁਰੂ ਜੀ ਨੇ ਆਪਣੀ ਕਿਰਪਾ ਨਾਲ ਨਾਮਧਾਰੀ ਸਿੱਖਾਂ ਨੂੰ ਨਾਮ ਸਿਮਰਨ ਦੇ ਨਾਲ ਨਾਲ ਵਿਦਿਆ ਪ੍ਰਾਪਤੀ, ਸੰਗੀਤ, ਸਿੱਖਿਆ, ਬਾਗਬਾਨੀ, ਖੇਤੀ, ਖੇਡਾਂ, ਵਪਾਰ ਅਤੇ ਉੱਚ ਅਹੁਦਿਆਂ ਤੇ ਨੌਕਰੀਆਂ ਮੁਹੱਈਆਂ ਕਰਵਾ ਕੇ ਪੱਕੇ ਪੈਰੀਂ ਕੀਤਾ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ ਸਿਰਫ ਦੇਸ਼ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਵੀ ਤਰੱਕੀ ਦੇ ਰਾਹ ਤੇ ਚਲ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਮਿਸ਼ਨ ਨੂੰ ਅੱਗੇ ਲੈ ਕੇ ਤੁਰ ਰਹੇ ਸਤਿਗੁਰੂ ਉਦੈ ਸਿੰਘ ਜੀ ਆਪਣੇ ਸਿੱਖਾਂ ਦੇ ਵਿਕਾਸ ਲਈ ਨਿਰੰਤਰ ਯਤਨਸ਼ੀਲ ਹਨ। ਭਾਵੇਂ ਹੁਣ ਸਾਡਾ ਦੇਸ਼ ਅਜ਼ਾਦ ਹੈ, ਪਰ ਕਿਸੇ ਨਾ ਕਿਸੇ ਵੇਲੇ ਕੋਈ ਨਾ ਕੋਈ ਔਕੜ ਸਾਹਮਣੇ ਆ ਹੀ ਜਾਂਦੀ ਹੈ। ਸਤਿਗੁਰੂ ਉਦੈ ਸਿੰਘ ਜੀ ਕੋਵਿਡ-19 ਮਹਾਂਮਾਰੀ ਦੀ ਸੰਕਟ ਦੀ ਘੜੀ ਵਿੱਚ ਸਿਰਫ ਆਪਣੇ ਸਿੱਖਾਂ ਦੀ ਹੀ ਨਹੀਂ, ਸਗੋਂ ਹੋਰ ਵੀ ਲੋੜਵੰਦਾਂ ਦੀ ਮਦਦ ਦਰ ਰਹੇ ਹਨ। ਕਰੋਨਾ ਸੰਕਟ ਵੇਲੇ ਗਰੀਬਾਂ ਨੂੰ ਰਾਸ਼ਨ ਵੰਡਣਾ, ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਖੇ ਫਰੰਟ ਲਾਈਨ ਯੋਧਿਆਂ ਤੇ ਲੋੜਵੰਦ ਮਰੀਜ਼ਾਂ ਦਾ ਮੁਫਤ ਅਤੇ ਉਚ ਪਾਏ ਦਾ ਇਲਾਜ ਕਰਵਾਉਣਾ, ਡਾਕਟਰਾਂ ਦਾ ਮਾਨ ਸਨਮਾਨ ਕਰਨਾ, ਕਿਸਾਨ ਅੰਦੋਲਨ ਦੇ ਸਮਰਥਨ ਵਿੱਚ ਕਿਸਾਨਾਂ ਦੀ ਮਦਦ ਕਰਨੀ, ਬਿਹਾਰ ਵਿਖੇ ਆਏ ਹੜ੍ਹਾਂ ਦੌਰਾਨ ਹੜ੍ਹ ਪੀੜੀਤਾਂ ਦੀ ਮਦਦ ਕਰਨਾ ਆਦਿ ਸਮਾਜਕ ਕੰਮ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਸਿੱਖ ਕਰ ਰਹੇ ਹਨ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਜਿਹੜੀ ਚੰਗਿਆੜੀ ਲਾਈ, ਉਸਨੂੰ ਭਾਵੀ ਸਤਿਗੁਰੂ ਸਾਹਿਬਾਨਾਂ ਨੇ ਦੇਸ਼ ਭਗਤੀ ਦੇ ਰੂਪ ਵਿੱਚ ਜਗਾਈ ਰੱਖਿਆ।

-ਰਜਵੰਤ ਕੌਰ



# ਮੇਰੇ ਪਿੰਡ ਦਾ ਆਲ਼ਾ-ਦੁਆਲ਼ਾ

-ਸ੍ਰ. ਜਗਦੀਸ਼ ਸਿੰਘ ਵਰਿਆਮ

ਮੇਰੇ ਮਾਤਾ ਜੀ (ਭਾਬੀਜੀ) ਜਦੋਂ ਪੁਰਾਣਿਆਂ ਸਮਿਆਂ ਦੀਆਂ ਗੱਲਾਂ ਬੱਚਿਆਂ ਨੂੰ ਸੁਣਾਉਂਦੇ ਹਨ ਤਾਂ ਉਹਨਾਂ ਦੇ ਇਕ ਵਾਰਤਾਲਾਪ (ਡਾਇਲਾਗ) ਦਾ ਬੱਚੇ ਪਹਿਲੋਂ ਹੀ ਅਨੁਮਾਨ ਲਾ ਲੈਂਦੇ ਹਨ 'ਮੈਂ ਜਗਦੀਸ਼ ਨੂੰ ਇਕ ਪੈਸਾ ਖਰਚਣ ਨੂੰ ਦੇਂਦੀ ਹੁੰਦੀ ਸੀ। ਉਹ ਇਸ ਨਾਲ ਦੋ ਚੀਜ਼ਾਂ ਖਰੀਦਦਾ ਹੁੰਦਾ ਸੀ।' ਅੱਜ ਕੱਲ੍ਹ ਦੇ ਬੱਚੇ, ਪੰਜ ਦਸ ਰੁਪਏ ਰੋਜ਼ ਆਰਾਮ ਨਾਲ ਖਰਚਣ ਵਾਲੇ ਇਸ ਗੱਲ ਦਾ ਕਿਉਂ ਨਾ ਮਖੌਲ ਉਡਾਉਣ। ਉਹਨਾਂ ਨੂੰ ਨਹੀਂ ਪਤਾ ਕਿ ਇਹ ਅਸਲੀਅਤ ਹੈ ਕਿ ਮੈਨੂੰ ਬਚਪਨ ਵਿਚ ਇਕ ਪੈਸਾ ਮਿਲਦਾ ਸੀ ਤੇ ਇਹ ਪੈਸਾ ਭਾਰ ਵਲੋਂ ਵੀ, ਆਕਾਰ ਵਲੋਂ ਵੀ ਅਤੇ ਸਿਫ਼ਤ ਵਲੋਂ ਵੀ ਬਹੁਤ ਹੈਸੀਅਤ ਰਖਦਾ ਸੀ। ਇਕ ਪੈਸਾ ਜੇਬ ਵਿਚ ਹੁੰਦਾ ਤਾਂ ਤੁਸੀਂ ਭੁੱਖੇ ਨਹੀਂ ਸੀ ਰਹਿ ਸਕਦੇ। ਇਹ ਵੀ ਗੱਲ ਸੱਚੀ ਹੈ ਕਿ ਬਹੁਤ ਬੱਚਿਆਂ ਕੋਲ ਇਹ ਇਕ ਪੈਸਾ ਵੀ ਨਹੀਂ ਸੀ ਹੁੰਦਾ। ਉਸ ਵੇਲੇ ਪਿੰਡਾਂ ਵਿਚ ਘਰ ਦੀ ਕਣਕ ਦੇ ਕੇ ਬੇਰ ਖ਼ਰੀਦੇ ਜਾਂਦੇ ਸਨ। ਸੁੱਕੇ ਬੇਰ ਮਠਿਆਈ ਸਮਝ ਕੇ ਖਾਧੇ ਜਾਂਦੇ ਸਨ। ਪੈਸਾ ਰੁਪਏ ਦਾ ਸਭ ਤੋਂ ਹੇਠਲਾ ਸਿੱਕਾ ਨਹੀਂ ਸੀ। ਉਸ ਦੇ ਅੱਗੇ ਹੋਰ ਭਾਗ ਸਨ, ਜੋ ਆਮ ਪ੍ਰਚਲਨ ਚੋਂ ਹਟ ਗਏ ਸਨ। ਇਕ ਦਮੜੀ ਵੀ ਸੀ ਜੋ ਪੈਸੇ ਦਾ ਚੌਥਾ ਹਿੱਸਾ ਸੀ। ਇਸ ਦਮੜੀ ਦੇ ਤਾਂ ਗੀਤ ਵੀ ਬਣੇ ਸਨ 'ਲੈ ਦਮੜੀ ਹਲਵਾਈ ਹੱਟ ਜਾਨੀ ਆਂ', 'ਮੁੰਡਾ ਮੋਹ ਲਿਆ ਤਵੀਤਾਂ ਵਾਲਾ ਦਮੜੀ ਦਾ ਸੱਕ ਮਲ਼ ਕੇ' ਅਤੇ ਹੋਰ ਵੀ। ਰੁਪਏ ਨੂੰ ਦਮੜਾ ਆਮ ਕਿਹਾ ਜਾਂਦਾ ਸੀ ਅਤੇ ਅਕਸਰ ਰਾਗੀ ਰੁਪਿਆਂ ਦੀ ਅਰਦਾਸ ਕਰਦੇ ਸ਼ਬਦ ਦਮੜੇ ਹੀ ਵਰਤਦੇ ਸਨ। ਗੁਰੂ ਨਾਨਕ ਦੇਵ ਜੀ ਦੀ ਕਹੀ ਜਾਂਦੀ ਇਕ ਰਚਨਾ ਗੁਰਬਾਣੀ ਤੋਂ ਬਾਹਰ ਦੀ ਵੀ ਹੈ ਜਿਸ ਵਿੱਚ ਆਉਂਦਾ ਹੈ "ਦਮੜਾ ਤਿਸੀ ਕਾ ਜੋ ਖਰਚੇ ਔਰ ਖਾਏ'' ਪੈਸੇ ਦਾ ਤੀਜਾ ਹਿੱਸਾ ਪਾਈ ਸੀ। ਸਕੂਲ ਦੀ ਪੜ੍ਹਾਈ ਵਿਚ ਅਤੇ ਆਮ ਹਿਸਾਬ ਕਿਤਾਬ ਦੀਆਂ ਕਿਤਾਬਾਂ ਵਿਚ ਰੁਪਏ, ਆਨੇ, ਪੈਸੇ, ਪਾਈ ਵਰਤਿਆ ਜਾਂਦਾ ਸੀ, 'ਮੈਂ ਤੁਹਾਡਾ ਪਾਈ ਪਾਈ ਦਾ ਹਿਸਾਬ ਦਿਆਂਗਾ' ਵਰਗੇ ਬੋਲ ਬੋਲੇ ਜਾਂਦੇ। ਵਿਦਿਆਰਥੀ ਨੂੰ ਇਸ ਪਾਈ ਨੇ ਵਖਤ ਪਾਈ ਰੱਖਿਆ ਸੀ। ਅੱਜ ਕਲ੍ਹ ਵਾਂਗ ਸਿੱਧਾ ਹਿਸਾਬ ਤਾਂ ਨਹੀਂ ਸੀ ਕਿ ਰੁਪਏ ਤੇ ਪੈਸੇ ਆਰਾਮ ਨਾਲ ਜਮਾਂ ਕਰੋ ਜਾਂ ਗੁਣਾ ਕਰੋ ਤੇ ਸਿਰਫ ਇਕ ਇਸ਼ਾਰੀਆ (ਦਸ਼ਮਲਵ) ਦੀ ਬਿੰਦੀ ਨਾਲ ਸਾਰ ਲਵੋ। ਉਸ ਵੇਲੇ ਪਾਈਆਂ ਦੇ ਪੈਸੇ ਬਨਾਉਣ ਲਈ ਪਹਿਲਾਂ ਤਿੰਨ ਨਾਲ ਤਕਸੀਮ ਕਰੋ, ਪੈਸਿਆਂ ਦੇ ਆਨੇ ਬਨਾਉਣ ਲਈ ਚਾਰ ਨਾਲ ਅਤੇ ਆਨਿਆਂ ਦੇ ਰੁਪਏ ਬਨਾਉਣ ਲਈ ਸੋਲਾਂ ਨਾਲ ਤਕਸੀਮ ਕਰੋ। ਇਸ ਤਰ੍ਹਾਂ ਹਿਸਾਬ ਦੇ ਵੱਡੇ ਵੱਡੇ ਸਵਾਲਾਂ ਨੂੰ ਹੱਲ ਕਰਨ ਵਾਸਤੇ ਕਦੇ ਜ਼ਰਬ (ਗੁਣਾਂ) ਕਦੇ ਤਕਸੀਮ (ਵੰਡ) ਕਦੇ ਜਮਾਂ ਕਦੇ ਤਫਰੀਕ (ਘਟਾਉਣ) ਵਾਸਤੇ ਬਹੁਤ ਉਲ਼ਝਿਆ ਕੰਮ ਹੁੰਦਾ ਸੀ। ਇਸੇ ਕਰਕੇ ਹੀ ਚਾਰ ਜਮਾਤਾਂ ਪੜ੍ਹਿਆ ਬੰਦਾ ਹਿਸਾਬ ਕਿਤਾਬ ਵਿਚ ਤਾਕ ਹੁੰਦਾ ਸੀ। ਤਾਂਬੇ ਦੇ ਪੈਸੇ ਦਾ ਆਪਣਾ ਇਕ ਪ੍ਰਤੀਰੂਪ ਹੁੰਦਾ ਸੀ ਮੋਰੀ ਵਾਲਾ ਪੈਸਾ। ਵਾਸ਼ਲ ਵਰਗਾ ਪੈਸਾ। ਉਸ ਤੋਂ ਬਾਅਦ ਲਗਾਤਾਰ ਪੈਸੇ ਦਾ ਪਤਨ ਹੋਇਆ ਤੇ ਅੰਤ ਅਲੋਪ ਹੋ ਗਿਆ। ਮੈਂ ਇਕ ਹੀ ਪੈਸਾ ਲੈ ਕੇ ਗੋਤੇ ਪਿੰਡ ਦੇ ਬਾਜ਼ਾਰ ਵਿਚ ਮਾਣ ਨਾਲ ਘੁੰਮ ਸਕਦਾ ਸਾਂ।

ਗੋਤਾ ਪਿੰਡ ਆਲ਼ੇ-ਦੁਆਲ਼ੇ ਦੇ ਹੋਰ ਪਿੰਡਾਂ ਵਾਸਤੇ ਇਕ ਛੋਟਾ ਜਿਹਾ ਸ਼ਹਿਰ ਹੀ ਸੀ। ਮੁੱਢਲੀਆਂ ਜ਼ਰੂਰੀ ਸਹੂਲਤਾਂ ਵਾਲਾ, ਜਿਥੇ ਅਸੀਂ ਪੜ੍ਹਦੇ ਵੀ ਸਾਂ ਅਤੇ ਮਾਸਟਰਾਂ ਦੇ ਘਰ ਦੇ ਕੰਮ ਵੀ ਕਰਦੇ ਸਾਂ। ਇਥੇ ਇਕ ਛੋਟਾ ਜਿਹਾ ਬਾਜ਼ਾਰ ਸੀ ਜਿਥੇ ਕੱਪੜਾ-ਲੱਤਾ, ਗਹਿਣਾ-ਗੱਟਾ ਦੁਕਾਨਾਂ ਤੋਂ ਮਿਲ ਜਾਂਦਾ। ਲੋਕਾਂ ਦੀਆਂ ਵਿਆਹ ਸ਼ਾਦੀਆਂ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ। ਮਖਾਣੇ, ਪਤਾਸੇ ਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਵੀ ਮਿਲ ਜਾਂਦੀਆਂ।

ਗੋਤੇ ਪਿੰਡ ਦੇ ਨਾਲ ਜਾਂ ਵਿਚ ਹੀ ਇਕ ਛੋਟੀ ਜਿਹੀ ਪਹਾੜੀ ਵਰਗਾ ਪੁਰਾਣਾ ਥੇਹ ਸੀ। ਰਾਮ ਲੀਲਾ ਦੇ ਦਿਨਾਂ ਵਿਚ ਇਸ ਥੇਹ ਵਲੋਂ ਹੀ ਰਾਵਣ ਆਉਂਦਾ ਹੁੰਦਾ ਸੀ। ਇਸ ਥੇਹ ਬਾਰੇ ਬਹੁਤ ਗੱਲਾਂ ਮੁੰਡਿਆਂ ਵਿਚ ਮਸ਼ਹੂਰ ਸਨ। "ਇਸ ਵਿਚ ਗੁਪਤ ਗੁਫ਼ਾਵਾਂ ਹਨ ਜਿਥੇ ਮਾੜੇ ਕੰਮ ਹੁੰਦੇ ਹਨ, ਰਾਤ ਨੂੰ ਚੋਰ-ਲੁਟੇਰੇ ਵੀ ਇਥੇ ਰਹਿੰਦੇ ਹਨ''। ਸਾਡੇ ਨਾਲ ਕੁਝ ਦਲੇਰ ਮੁੰਡੇ ਵੀ ਹੁੰਦੇ ਸਨ ਜੋ ਸਦਾ ਪੁੱਠੇ ਕੰਮ ਕਰਨ ਵਿਚ ਹੀ ਮੋਹਰੀ ਹੁੰਦੇ। ਇਹਨਾਂ ਦਲੇਰ ਸੂਰਬੀਰਾਂ ਦੀ ਅਗਵਾਈ ਵਿਚ ਇਕ ਦਿਨ ਛੋਟੇ ਖੋਜੀਆਂ ਦਾ ਇਕ ਦਲ ਥੇਹ ਦੀ ਖੋਜ ਵਾਸਤੇ ਨਿਕਲ ਪਿਆ।

ਭਰ ਗਰਮੀਆਂ ਦੇ ਦਿਨ ਸਨ ਤੇ ਸਾਰੀ ਛੁੱਟੀ ਬਾਅਦ ਸਿਖਰ ਦੀ ਭਖਦੀ ਦੁਪਹਿਰ ਸੀ। ਅਸੀਂ ਥੇਹ ਦੀ ਚੋਟੀ 'ਤੇ ਝਖਾਂ ਤਾਂ ਮਾਰਦੇ ਰਹੇ ਪਰ ਅਸਾਂ ਖੋਜ ਵੀ ਜ਼ਰੂਰ ਕੀਤੀ। ਥੇਹ ਵਿਚ ਸੱਚ ਮੁੱਚ ਗੁਫਾਵਾਂ ਸਨ। ਅਸਲ ਵਿਚ ਇਹ ਕਿਸੇ ਵੇਲੇ ਦੇ ਵਸਦੇ ਰਸਦੇ ਘਰਾਂ ਦੇ ਕਮਰੇ ਸਨ। ਇਹਨਾਂ ਦੀਆਂ ਛੱਤਾਂ ਵਿਚੋਂ ਮਘੋਰੇ ਕਰਕੇ ਰਾਹ ਬਣਾਏ ਹੋਏ ਸਨ। ਅਸਾਂ ਬਹੁਤ ਸਾਰੇ ਮਘੋਰਿਆਂ ਵਿਚੋਂ ਧੜਕਦੇ ਦਿਲਾਂ ਨਾਲ ਝਾਤੀਆਂ ਮਾਰ ਕੇ ਵੇਖਿਆ। ਕੀ ਪਤਾ ਇਥੋਂ ਕੋਈ ਚੋਰ ਡਾਕੂ ਹੀ ਨਾ ਬੈਠਾ ਹੋਵੇ। ਚੋਰ ਡਾਕੂ ਦਾ ਤਸੱਵਰ ਇਕ ਆਮ ਬੰਦੇ ਨਾਲੋਂ ਖੂੰਖਾਰ ਜਿਹੀ ਚੀਜ਼ ਦਾ ਸੀ। ਤਪਦੇ ਥੇਹ 'ਤੇ ਸਾਡਾ ਪਸੀਨਾ ਵੀ ਸੁੱਕ ਗਿਆ ਸੀ ਤੇ ਪੀਣ ਵਾਸਤੇ ਪਾਣੀ ਤਾਂ ਵਾਪਸ ਥੱਲੇ ਹੀ ਜਾ ਕੇ ਮਿਲਣਾ ਸੀ। ਸਾਨੂੰ ਖੁਸ਼ਕਿਸਮਤੀ ਨਾਲ ਚੋਰ ਡਾਕੂ ਤਾਂ ਕੋਈ ਨਾ ਮਿਲਿਆ ਪਰ ਉਹਨਾਂ ਦੇ ਅਵਿਸ਼ੇਸ਼ ਜ਼ਰੂਰ ਮਿਲੇ। ਨਿਸ਼ਾਨੀਆਂ ਸਨ। ਕਿਤੇ ਖੁੱਲ੍ਹੇ ਟਰੰਕ ਅਤੇ ਖਿੱਲਰੇ ਕੱਪੜੇ ਪਏ ਸਨ ਕਿਤੇ ਛੱਤਰੀਆਂ, ਜੁੱਤੀਆਂ ਤੇ ਹੋਰ ਨਿਕ ਸੁੱਕ। ਇਹ ਗੱਲ ਨਿਸਚਤ ਸੀ ਕਿ ਇਹ ਭਾਈ ਲੋਕ ਇਸ ਥੇਹ ਨੂੰ ਆਪਣੀ ਪਨਾਹ ਗਾਹ ਅਤੇ ਮਾਲ ਦੀ ਨਿਰਖ ਪਰਖ ਅਤੇ ਵੰਡ ਵੰਡਾਈ ਵਾਸਤੇ ਜ਼ਰੂਰ ਹੀ ਵਰਤਦੇ ਸਨ। ਇਹ ਨਿਰਨਾ ਸਰਬ ਸੰਮਤੀ ਨਾਲ ਕਰ ਕੇ ਅਸੀਂ ਯਾਤਰਾ ਨੂੰ ਮੋੜ ਪਾਇਆ। ਇਵੇਂ ਲੱਗ ਰਿਹਾ ਸੀ ਜਿਵੇਂ ਅੱਜ ਐਵਰਸਟ ਦੀ ਚੋਟੀ ਸਰ ਕਰ ਕੇ ਆਏ ਸਾਂ।

ਥੇਹ ਤੋਂ ਥੱਲੇ ਹੀ ਭਾਟੜੇ ਸਿੰਘਾਂ ਦਾ ਗੁਰਦੁਆਰਾ ਸੀ। ਗੋਤਾ ਧਾਰੀਵਾਲ ਆਦਿ ਪਿੰਡਾਂ ਵਿਚ ਭਾਟੜਾ ਬਰਾਦਰੀ ਦੀ ਕਾਫੀ ਵੱਡੀ ਗਿਣਤੀ ਸੀ। ਇਹ ਹਰ ਸਾਲ ਇਕ ਵੱਡਾ ਮੇਲਾ ਕਰਦੇ ਸਨ ਜਿਦ੍ਹੇ ਵਿਚ ਬਹੁਤ ਰੌਣਕਾਂ ਲੱਗਦੀਆਂ। ਸਾਲ ਭਰ ਦੇਸ਼ਾਂ ਦੇਸ਼ਾਂਤਰਾਂ ਵਿਚ ਆਪਣੀ ਕਲਾ ਦੇ ਜੌਹਰ, ਸਦਕਾ ਕਮਾਈਆਂ ਕਰਕੇ ਆਏ ਭਾਟੜੇ ਸਿੰਘ ਅਖੰਡ ਪਾਠ ਕਰਾਉਂਦੇ ਤੇ ਤਿੰਨ ਦਿਨ ਦੀਵਾਨ ਸਜਾਉਂਦੇ। ਕੇਲਿਆਂ ਦੇ ਤਣਿਆਂ ਦੇ ਦਰਵਾਜ਼ੇ ਬਣਾਉਂਦੇ ਝੰਡੀਆਂ ਤੇ ਚੂਨੇ ਵਾਲੀਆਂ ਲੀਹਾਂ ਨਾਲ ਪਿੰਡ ਸਜਾਉਂਦੇ। ਆਮ ਲੋਕ ਵੀ ਮੇਲਾ ਵੇਖਣ ਆਉਂਦੇ। ਬਰਫ ਦੇ ਗੋਲਿਆਂ ਵਾਲੇ, ਫਲੂਦਿਆਂ ਵਾਲੇ, ਭਗਾਨੇ ਅਤੇ ਗਰਮ ਗਰਮ ਜਲੇਬੀਆਂ ਵਾਲੇ ਵੱਡੀ ਗਿਣਤੀ ਵਿਚ ਹਾਜ਼ਰ ਹੁੰਦੇ। ਰਾਗੀ ਢਾਡੀ ਦਿਨ ਰਾਤ ਠੱਠ ਬੰਨ੍ਹੀ ਰੱਖਦੇ ਪਰ ਜਦੋਂ ਖਾਰੇ ਪਿੰਡ ਵਾਲੇ ਨਾਮਧਾਰੀ ਜਥੇਦਾਰ ਈਸ਼ਰ ਸਿੰਘ ਦਾ ਦੀਵਾਨ ਲੱਗਦਾ ਤਾਂ ਖਲਕਤ ਦੇ ਬੰਨ ਟੁੱਟ ਜਾਂਦੇ। ਮੇਰੀਆਂ ਯਾਦਾਂ ਦੇ ਭੰਡਾਰ ਵਿਚ ਅਜੇ ਤਕ ਜਥੇਦਾਰ ਈਸ਼ਰ ਸਿੰਘ ਦੇ ਉਹ ਦੀਵਾਨ ਸੁਰਖਿਅਤ ਹਨ। ਜਥੇਦਾਰ ਖੜਤਾਲਾਂ ਵਜਾ ਕੇ ਦੀਵਾਨ ਲਾਉਂਦਾ। ਜਦੋਂ ਖੜਤਾਲਾਂ ਦੇ ਘੁੰਗਰੂਆਂ ਅਤੇ ਛੈਣਿਆਂ ਦੇ ਤਾਲ ਦਾ ਸੁਮੇਲ ਹੁੰਦਾ ਤਾਂ ਅਦਭੁਤ ਰਸ ਨਿਕਲਦਾ। ਜਥੇਦਾਰ ਦੀ ਆਪਣੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਵੈਰਾਗ ਵਿਚ ਭਿੱਜ ਕੇ ਧਾਰਨਾ ਪੜ੍ਹਦਾ। ਪੁਰਾਤਨ ਅਤੇ ਪੌਰਾਣਕ ਕਥਾਵਾਂ ਦੇ ਪਰਸੰਗ ਤਾਂ ਵਿਸ਼ੇਸ਼ ਖਿੱਚ ਰੱਖਦੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਥੇਦਾਰ ਦੇ ਖੂਬਸੂਰਤ ਵਾਲ ਪਿਛੇ ਨਾਗਾਂ ਵਾਂਗ ਲਟਕ ਰਹੇ ਸਨ। ਖੜਤਾਲਾਂ ਨੂੰ ਬਾਹਾਂ ਤੇ ਲੰਮੀਆਂ ਪਾ ਕੇ ਉਪਰ ਕੱਪੜਾ ਦਿੱਤਾ ਹੋਇਆ ਸੀ ਜਿਵੇਂ ਕੋਈ ਮੁਰਦਾ ਬੱਚਾ ਚੁੱਕਿਆ ਹੋਵੇ। ਜਥੇਦਾਰ ਤੁਰ ਕੇ ਪ੍ਰਸੰਗ ਸੁਣਾਉਂਦਾ ਕਦੇ ਏਸ ਸਿਰੇ ਨੂੰ ਜਾਂਦਾ ਕਦੇ ਦੂਸਰੇ ਵੱਲ। ਉਹ ਰਾਜਾ ਹਰੀ ਚੰਦ (ਹਰੀਸ਼ ਚੰਦਰ) ਤੇ ਰਾਣੀ ਤਾਰਾ ਮਤੀ ਦਾ ਪ੍ਰਸੰਗ ਸੁਣਾ ਰਿਹਾ ਸੀ। ਇਸ ਵਕਤ ਉਹ ਤਾਰਾ ਰਾਣੀ ਦਾ ਸਵਾਂਗ ਹੀ ਬਣਿਆ ਹੋਇਆ ਸੀ। ਵਾਰਤਾਲਾਪ ਤੋਂ ਬਾਅਦ ਉਹਨੇ ਇਕ ਧਾਰਨ ਉੱਚੀ ਸੁਰ ਵਿਚ ਪੜ੍ਹੀ "ਪਿਤਾ ਹੋਇਆ ਮੜ੍ਹੀਆਂ ਦਾ ਰਾਖਾ ਲੰਬੂ ਬੱਚਾ ਕੌਣ ਲਾਵੇਗਾ'' ਢੋਲਕੀ ਵੱਜੀ ਤੇ ਵੀਹ ਪਿੰਡਾਂ ਦੇ ਮੁੰਡੇ ਮਗਰ ਧਾਰਨਾ ਪੜ੍ਹਨ ਵਾਲੇ ਸਨ। ਸਾਰੇ ਦੀਵਾਨ ਵਿਚ ਵਜਦ ਅਤੇ ਬੇਖ਼ੁਦੀ ਦੀ ਹਾਲਤ ਸੀ। ਹਰ ਅੱਖ ਵਿਚ ਪਾਣੀ ਆ ਗਿਆ ਸੀ। ਜਥੇਦਾਰ ਈਸ਼ਰ ਸਿੰਘ ਦੀ ਉਸ ਵੇਲੇ ਬੜੀ ਚੜ੍ਹਤ ਅਤੇ ਮਾਨਤਾ ਸੀ।

ਸਾਹਮਣੇ ਅੱਖੀਆਂ ਰਾਹੀਂ ਦਿਸਦਾ ਪਿੰਡ ਪੂੰਗ ਸੀ। ਪੂੰਗ ਦੀ ਸ਼ੋਹਰਤ ਨੂੰ ਚਹੁੰ ਕੂਟੀਂ ਰੌਸ਼ਨ ਕੀਤਾ ਸੰਤ ਪੂੰਗਾਂ ਵਾਲਿਆਂ ਨੇ। ਅਸਲੀ ਨਾਮ ਸੰਤ ਸੁੰਦਰ ਸਿੰਘ। ਇਹਨਾਂ ਨੂੰ ਸੰਤ ਪਹੂ ਸਿੰਘ ਵੀ ਕਿਹਾ ਜਾਂਦਾ। ਇਹਨਾਂ ਦੀਆਂ ਧੁੰਮਾਂ ਇਲਾਕੇ ਤੋਂ ਬਾਹਰ ਵੀ ਸਨ। ਪਿੰਡਾਂ ਦੇ ਪਿੰਡ ਇਹਨਾਂ ਕੂਕੇ ਬਣਾ ਦਿੱਤੇ ਸਨ। ਇਹਨਾਂ ਦੀ ਬੰਦਗੀ ਦੀਆਂ ਗੱਲਾਂ ਤਾਂ ਚਲਦੀਆਂ ਹੀ ਨਾਲ ਹੀ ਇਹਨਾਂ ਦਾ ਰਸ ਭਰਪੂਰ ਕੀਰਤਨ ਸੁਨਣ ਵਾਸਤੇ ਲੋਕ ਕਨਸੋਅ ਹੀ ਲਭਦੇ। ਜਿਥੇ ਸੰਤ ਪੂੰਗਾਂ ਵਾਲੇ ਚਲੇ ਜਾਂਦੇ ਸਮਝੋ ਸਾਰਾ ਇਲਾਕਾ ਆਪਣੇ ਆਪ ਆ ਗਿਆ। ਇਹ ਬਹੁਤ ਸੁਰੀਲੇ ਸਨ ਅਤੇ ਢੋਲਕ ਛੈਣਿਆਂ ਨਾਲ ਨਵੀਨ ਤਰਜ਼ 'ਤੇ ਜੰਗਨਾਮਾ ਪੜ੍ਹਦੇ। ਇਕ ਵਿਸ਼ੇਸ਼ ਸ਼ੈਲੀ ਹੀ ਇਹਨਾਂ ਦੇ ਨਾਮ 'ਤੇ ਚਲ ਪਈ। ਸੁੱਖਾ ਸਿੰਘ ਮਤਾਬ ਸਿੰਘ ਵਲੋਂ ਮੱਸੇ ਰੰਗੜ ਦਾ ਸਿਰ ਵੱਢਣ ਦਾ ਪਰਸੰਗ ਮੁਸਲਮਾਨ ਵੀ ਦਿਲਚਸਪੀ ਨਾਲ ਸੁਣਦੇ। ਮੱਸੇ ਦਾ ਸਿਰ ਲਾਹੁਣ ਲਈ ਮਤਾਬ ਸਿੰਘ ਵਲੋਂ ਚਲਾਈ ਤਲਵਾਰ ਦਾ ਜ਼ਿਕਰ ਗਾ ਕੇ ਕਰਦੇ। ਬਾਰ-ਬਾਰ ਇਹ ਪੜ੍ਹ ਕੇ 'ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ।' ਫੇਰ 'ਮਾਰੀ ਖਿੱਚ ਤਲਵਾਰ।' ਸੁਰਾਂ ਦੇ ਉਤਾਰ ਚੜ੍ਹਾਅ ਦੁਆਰਾ ਉਹ ਐਸਾ ਨਜ਼ਾਰਾ ਖਿੱਚਦੇ ਅਤੇ ਜਦੋਂ ਬਾਰ ਬਾਰ ਸਥਾਈ ਦੇ ਟੋਟੇ ਕਰਕੇ ਦੁਹਰਾਉਂਦੇ ਮਾਰੀ ਖਿੱਚ, ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ ਤਾਂ ਇਵੇਂ ਦ੍ਰਿਸ਼ਟਮਾਨ ਹੁੰਦਾ ਜਿਵੇਂ ਭਾਈ ਮਤਾਬ ਸਿੰਘ ਸਾਹਮਣੇ ਤਲਵਾਰ ਖਿੱਚ ਰਿਹਾ ਹੈ ਅਤੇ ਫੇਰ ਅਗਲੀ ਤੁਕ ਆਉਂਦੀ 'ਸਿਰ ਮੱਸੇ ਦਾ ਲਾਹ ਕੇ ਰੱਖ ਦਿੱਤਾ।' ਇਸ ਤਰ੍ਹਾਂ ਸਾਰਾ ਮਾਹੌਲ ਸੂਰਬੀਰਤਾ ਦੇ ਰੰਗ ਨਾਲ ਮੱਚ ਉਠਦਾ। ਹੋਰ ਵੀ

ਅਨੇਕਾਂ ਪਰਸੰਗ ਉਹ ਇਸੇ ਰੌਂ ਵਿਚ ਸੁਣਾਉਂਦੇ। ਵਹੀਰਾਂ ਦੀਆਂ ਵਹੀਰਾਂ ਉਹਨਾਂ ਦੇ ਦੀਵਾਨ ਸੁਨਣ ਆਉਂਦੀਆਂ। ਉਹ ਆਮ ਰਵਾਇਤੀ ਨਾਮਧਾਰੀ ਜਥੇਦਾਰਾਂ ਨਾਲੋਂ ਹੱਲੇ ਦੀਆਂ ਧਾਰਨਾ ਹਟ ਕੇ ਪੜ੍ਹਦੇ। ਭਾਵ ਉਹਨਾਂ ਵਿਚ ਰਾਗਾਤਮਕਤਾ ਵੱਧ ਹੁੰਦੀ। ਬਹੁਤ ਹੀ ਮਿੱਠੀਆਂ ਗੀਤਾਂ (ਤਰਜ਼ਾਂ) ਸੁਣਾਉਂਦੇ ਇਕ ਪਰਬੀਨ ਰਾਗੀ ਵਾਂਗ। ਆਸਾ ਦੀ ਵਾਰ ਵੀ ਲਾਉਂਦੇ ਅਤੇ ਆਮ ਹੱਲੇ ਦੇ ਦੀਵਾਨ ਵਿਚ ਜਿਹੜੀਆਂ ਗੀਤਾਂ ਪੜ੍ਹਦੇ ਉਹ ਵੀ ਲੱਗਦਾ ਜਿਵੇਂ ਆਸਾ ਦੀ ਵਾਰ ਹੀ ਲੱਗੀ ਹੈ। ਉਹਨਾਂ ਦੇ ਦੀਵਾਨ ਸੁਨਣ ਹਰ ਤਰ੍ਹਾਂ ਦੇ ਲੋਕ ਆਉਂਦੇ। ਭੰਡ ਵੀ, ਮਿਰਾਸੀ ਵੀ, ਜੋ ਰਾਗ ਦੇ ਜਾਣੂ ਹੁੰਦੇ। ਇਕ ਵਾਰ ਭੰਡਾਂ ਨੇ ਨਕਲਾਂ ਕਰਦਿਆਂ ਸੰਤ ਪੂੰਗਾਂ ਵਾਲਿਆਂ ਦੀ ਹੀ ਨਕਲ ਲਾਹ ਸੁੱਟੀ।

ਮਜਮੇ 'ਚ ਇਕ ਭੰਡ ਕੁੜੀ ਬਣ ਗਿਆ। ਉਹ ਕੁੜੀ, ਲੁਕਦੀ ਫਿਰੇ ਕਦੇ ਇਥੇ ਕਦੇ ਉਥੇ। ਇਕ ਹੋਰ ਭੰਡ ਨੇ ਡਾਂਟਿਆ:- "ਕੁੜੀਏ ਤੂੰ ਕੌਣ ਏਂ?" ਉਹਨੇ ਕੰਬਦੀ ਹੋਈ ਨੇ ਦੱਸਿਆ:- "ਜੀ ਮੈਂ ਆਸਾ ਦੀ ਵਾਰ ਹਾਂ।" "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਏਂ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ:- "ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਆਂ।"

ਜਦੋਂ ਸੰਤਾਂ ਪੂੰਗਾਂ ਵਾਲਿਆਂ ਸਰੀਰ ਛੱਡਿਆ ਤਾਂ ਬਹੁਤ ਭਾਰੀ ਮੇਲਾ ਹੋਇਆ ਸੀ। ਇਲਾਕੇ ਦੀ ਖਲਕਤ ਦਾ ਕੋਈ ਪਾਰਾਵਾਰ ਨਹੀਂ ਸੀ। ਇਸ ਮੇਲੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਏ ਸਨ। ਸਾਡਾ ਸਾਰਾ ਪਿੰਡ ਹੀ ਪੂੰਗੀਂ ਗਿਆ ਸੀ। ਅਸੀਂ ਜਦੋਂ ਪੂੰਗਾਂ ਤੋਂ ਥੋਹੜੀ ਕੁ ਵਿੱਥ 'ਤੇ ਸਾਂ ਤਾਂ ਜੀਪਾਂ ਦੀ ਘੂਕਰ ਸੁਣੀ ਅਤੇ ਕੱਚਿਆਂ ਰਾਹਾਂ ਤੋਂ ਮਿੱਟੀ ਉਡਦੀ ਦਿਸੀ। ਰੌਲਾ ਪੈ ਗਿਆ–ਮਹਾਰਾਜ ਆ ਗਏ, ਮਹਾਰਾਜ ਆ ਗਏ। ਅਸੀਂ ਕੁਝ ਦੌੜ ਕੇ ਅੱਗੇ ਹੋਏ। ਗੱਡੀਆਂ ਆਪਣੇ ਟਿਕਾਣੇ ਵਲ ਲੱਗ ਚੁਕੀਆਂ ਸਨ, ਪਰ ਖ਼ਬਰ ਇਹ ਸੀ ਕਿ ਮਹਾਰਾਜ ਅਜੇ ਨਹੀਂ ਆਏ। ਫੇਰ ਰੌਲਾ ਪੈ ਗਿਆ–ਆ ਗਏ ਮਹਾਰਾਜ, ਆ ਗਏ ਸਤਿਗੁਰੂ ਜੀ। ਹੁਣ ਉਹ ਸੱਚਮੁੱਚ ਆ ਰਹੇ ਸਨ, ਪਰ ਉਹ ਤਾਂ ਓਧਰੋਂ ਆ ਰਹੇ ਸਨ ਜਿਧਰੋਂ ਅਸੀਂ ਆਏ ਸਾਂ, ਸਾਡੇ ਹੀ ਪਿੰਡਾਂ ਵਲੋਂ ਬਹੁਤ ਸਾਰੇ ਘੋੜੇ ਘੋੜੀਆਂ ਉੱਤੇ ਸਵਾਰ ਸੇਵਕਾਂ ਨਾਲ। ਜਿਵੇਂ ਪ੍ਰਭਾਤ ਵੇਲੇ ਸੂਰਜ ਦਾ ਰੱਥ ਆਉਂਦਾ ਹੈ, ਹੌਲੀ ਹੌਲੀ ਚਾਨਣ ਖਿਲਾਰਦਾ, ਕੁਝ ਇਦਾਂ ਦਾ ਪ੍ਰਕਾਸ਼ ਸੀ ਜੋ ਨੇੜੇ ਆਈ ਜਾ ਰਿਹਾ ਸੀ ਅਤੇ ਆਕਾਰ ਵਿਚ ਫੈਲਦਾ ਜਾ ਰਿਹਾ ਸੀ। ਨਾਲ ਸੈਂਕੜੇ ਲੋਕ ਪੈਦਲ ਚਲ ਰਹੇ ਸਨ। ਪਿਤਾ ਜੀ ਨੂੰ ਤਸੱਲੀ ਸੀ ਕਿ ਅਸਾਂ ਆਉਂਦਿਆਂ ਸਤਿਗੁਰਾਂ ਦੇ ਦਰਸ਼ਨ ਘੋੜੇ 'ਤੇ ਸਵਾਰ ਹੋਇਆਂ ਦੇ ਕੀਤੇ ਹਨ ਧੰਨ ਭਾਗ, ਪਰ ਮਨ ਵਿਚ ਇਕ ਭਰਮ ਵੀ ਲੱਗ ਗਿਆ–ਜੇ ਕਿਤੇ ਪਹਿਲਾਂ ਪਤਾ ਲੱਗ ਜਾਂਦਾ ਕਿ ਉਹਨਾਂ ਇਸ ਰਸਤੇ ਹੀ ਆਉਣਾ ਹੈ ਤਾਂ ਅਸੀਂ ਆਪਣੇ ਪਿੰਡੋਂ ਹੀ ਨਾਲ-ਨਾਲ ਆਉਂਦੇ।

ਸਾਰਾ ਦਿਨ ਦੀਵਾਨ ਲੱਗਾ ਰਿਹਾ। ਇਕ ਉੱਚੇ ਵੱਡੇ ਥੜ੍ਹੇ ਵਰਗੇ ਮੈਦਾਨ ਵਿੱਚ ਦੀਵਾਨ ਸਜਿਆ ਸੀ। ਸੁਣਿਆ ਸੀ ਕਿ ਆਲਮ ਜੀ ਵੀ ਆਏ ਹਨ। ਅਸੀਂ ਰਾਗੀਆਂ ਦਾ ਦੀਵਾਨ ਵੀ ਸੁਣਿਆ। ਪਰ ਮੇਰੇ ਜ਼ਿਹਨ ਵਿੱਚ ਸਤਿਗੁਰੂ ਜੀ ਦਾ ਚਿਹਨ-ਚੱਕਰ ਨਹੀਂ ਸੀ ਉਭਰਿਆ। ਮੈਨੂੰ ਸਾਰੇ ਇਕੋ ਜਿਹੇ ਲੱਗ ਰਹੇ ਸਨ। ਉਹ ਬੈਠੇ ਵੀ ਸਫਾਂ ਉੱਤੇ ਇਕੋ ਜਿਹੇ ਸਨ। ਕੱਪੜੇ ਵੀ ਸਭ ਦੇ ਇਕੋ ਜਿਹੇ ਸਨ। ਮੋਟੇ ਖੱਦਰ ਦੇ ਸਾਦੇ ਜਹੇ। ਸਤਿਗੁਰੂ ਜੀ ਦੀ ਪਹਿਚਾਣ ਮਨ ਵਿੱਚ ਸੁਰੱਖਿਅਤ ਨਾ ਹੋਣ ਦਾ ਇਕ ਕਾਰਨ ਇਹ ਵੀ ਸੀ ਕਿ ਮੈਥੋਂ ਉਹਨਾਂ ਦੇ ਚਿਹਰੇ ਵੱਲ ਚੰਗੀ ਤਰ੍ਹਾਂ ਵੇਖਿਆ ਹੀ ਨਾ ਗਿਆ।

ਇਹ ਸ਼ਾਇਦ ਸੰਤ ਪੂੰਗਾਂ ਵਾਲਿਆਂ ਦੇ ਧੁਰ ਅੰਦਰ ਵਸੀ ਸੁਰ ਅਤੇ ਸੰਗੀਤ ਦੀ ਵਿਰਾਸਤ ਹੈ ਕਿ ਉਹਨਾਂ ਦਾ ਇਕ ਪੋਤਰਾ ਸ. ਗੁਰਦਿਆਲ ਸਿੰਘ ਜਲੰਧਰ ਵਿੱਚ ਸਿਤਾਰ ਸਾਜ਼ ਬਨਾਉਣ ਦਾ ਬਹੁਤ ਮਸ਼ਹੂਰ ਕਾਰੀਗਰ ਸਥਾਪਤ ਹੋਇਆ ਹੈ। ਇਸ ਦੇ ਹੱਥ ਦੀਆਂ ਬਣੀਆਂ ਸਿਤਾਰਾਂ ਦੇਸ ਵਿੱਚ ਹੀ ਨਹੀਂ ਬਦੇਸ਼ਾਂ ਵਿੱਚ ਵੀ ਪ੍ਰਸਿੱਧ ਹਨ। ਗੁਰਦਿਆਲ ਸਿੰਘ ਨੇ ਸਿਤਾਰ ਬਨਾਉਣ ਦਾ ਹੁਨਰ ਤਾਂ ਆਪਣੇ ਮਾਮਾ ਸ. ਮੋਹਨ ਸਿੰਘ ਤੋਂ ਲਿਆ, ਪਰ ਸੰਤ ਪੂੰਗਾਂ ਵਾਲਿਆਂ ਤੋਂ ਮਿਲੀ ਸੁਰ ਦੀ ਗੁੜ੍ਹਤੀ ਨੇ ਆਪਣਾ ਰੰਗ ਵਿਖਾਇਆ ਹੈ।

ਸਾਡੇ ਲਾਗਦਾ ਇਕ ਪਿੰਡ ਸਰਾਜ ਸੀ। ਸਰਾਜ ਪਿੰਡ ਦੀ ਇਕੋ ਇਕ ਯਾਦ ਹੈ ਜੋ ਪੁਰਾਣੇ ਖ਼ਤਮ ਹੋ ਚੁੱਕੇ ਰਿਵਾਜਾਂ ਦੀ ਆਖ਼ਰੀ ਕੜੀ ਹੀ ਲੱਗਦੀ ਹੈ ਅਤੇ ਜਿਸ ਨੂੰ ਯਾਦ ਕਰਨ ਵਾਲੇ ਬਜ਼ੁਰਗ ਵੀ ਹੁਣ ਥੋਹੜੇ ਹੀ ਰਹਿ ਗਏ ਹਨ। ਇਹ ਇਕ ਵਿਆਹ ਦੀ ਯਾਦ ਹੈ। ਬਰਾਤ ਆਈ ਸੀ। ਮਿੱਟੀ ਦੇ ਤੇਲ ਨਾਲ ਜਗਣ ਵਾਲੇ ਗੈਸਾਂ ਦੇ ਭਰਪੂਰ ਚਾਨਣ ਵਿੱਚ ਉਹ ਰੋਟੀ ਖਾਣ ਇਵੇਂ ਆਈ ਜਿਵੇਂ ਅੱਜ ਕੱਲ ਸਟੇਡੀਅਮ ਵਿੱਚ ਖਿਡਾਰੀਆਂ ਦੀ ਟੀਮ ਆਉਂਦੀ ਹੈ। ਉਹਨਾਂ ਨੂੰ ਵੇਖਣ ਵਾਸਤੇ ਆਲ਼ੇ ਦੁਆਲ਼ੇ ਦੇ ਸਾਰੇ ਕੋਠੇ ਕੁੜੀਆਂ ਚਿੜੀਆਂ ਬੀਬੀਆਂ ਰਾਣੀਆਂ ਨਾਲ ਭਰੇ ਹੋਏ ਸਨ। ਉਹਨਾਂ ਨੇ ਗੱਲਾਂ ਨਾਲ ਤੇ ਗੀਤਾਂ ਨਾਲ ਜਾਂਞੀਆਂ ਨੂੰ ਖ਼ੂਬ ਠਿੱਠ ਕੀਤਾ। ਵੱਡੇ ਵੱਡੇ ਨਬੀ ਖਾਨਾਂ ਨੂੰ ਵੀ ਉਹਨਾਂ ਟਿੱਚ ਕੀਤਾ। ਵਿੱਚੋਂ ਵਿੱਚੋਂ ਕਿਸੇ ਬੰਦੇ ਦੀ ਆਵਾਜ਼ ਆਉਂਦੀ ਤੁਸੀਂ ਮੁੜਦੀਆਂ ਕਿ ਨਈਂ, ਫੇਰ ਬਸ ਕਰੋ ਬਸ ਕਰੋ ਤੇ ਇਸ ਰੌਲੇ ਰੱਪੇ ਵਿੱਚ ਇਕ ਬੰਦਾ ਬਾਲਟੀ ਲੈ ਕੇ ਆ ਗਿਆ। ਇਕ ਪਾਣੀ ਦਾ ਜੱਗ ਅਤੇ ਤੀਸਰਾ ਤੌਲੀਆ ਲੈ ਕੇ। ਬੈਠੀ ਹੋਈ ਬਰਾਤ ਦੇ ਹੱਥ ਧੁਆਏ ਗਏ। ਥਾਲੀਆਂ ਧਰੀਆਂ ਗਈਆਂ ਅਤੇ ਮਹਿਕ ਵਾਲੇ ਬਾਸਮਤੀ ਦੇ ਚੌਲ ਪਰੋਸੇ ਗਏ। ਇਕ ਬੰਦਾ ਪੀਸ ਪੀਸ ਕੇ ਬਰੀਕ ਕੀਤੀ ਹੋਈ ਖੰਡ ਪਾਉਂਦਾ ਗਿਆ। ਉਸ

ਤੋਂ ਪਿੱਛੇ ਗਰਮ ਘਿਓ ਦੀ ਬਾਲਟੀ ਵਾਲਾ ਇਕ ਕੌਲੀ ਵਾਲੀ ਕੜਛੀ ਨਾਲ ਘਿਓ ਪਾ ਰਿਹਾ ਸੀ। ਆਹ ਹੀ ਗੱਲ ਹੈ ਜਿਸਨੂੰ ਬਜ਼ੁਰਗ ਯਾਦ ਕਰਦੇ ਨੇ ਅਤੇ ਕਹਿੰਦੇ ਨੇ ਜਿੰਨਾ ਚਿਰ 'ਬਸ....ਬਸ' ਨਾ ਅਗਲਾ ਆਖ ਦੇਵੇ ਘਿਓ ਪਾਉਣ ਵਾਲਾ ਹਟਦਾ ਹੀ ਨਾ ਅਤੇ ਕਈ ਮਨਚਲੇ ਜਦੋਂ ਘਿਓ ਪੈ ਰਿਹਾ ਹੁੰਦਾ, ਧਿਆਨ ਦੂਸਰੇ ਪਾਸੇ ਹੀ ਕਰੀ ਰੱਖਦੇ।

ਹੁਣ ਬਰਾਤ ਵਾਲਿਆਂ ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ "ਪਾਈਆਂ ਪਾਈਆਂ ਜੀ ਥਾਲ ਵਿੱਚ ਤ੍ਰੈ ਵਸਤੂ" ਇਸ ਸ਼ਬਦ ਨੇ ਬੀਬੀਆਂ ਦਾ ਦੀਵਾਨ ਖਤਮ ਤਾਂ ਨਾ ਕੀਤਾ ਮੱਠਾ ਜ਼ਰੂਰ ਪਾ ਦਿੱਤਾ। ਹੁਣ ਜਾਂਞੀਆਂ ਨੇ ਲੰਗਰ ਛਕਣਾ ਸ਼ੁਰੂ ਕੀਤਾ। ਬਾਅਦ ਵਿੱਚ ਅਸੀਂ ਵੀ ਇਹ ਘਿਓ ਮਿੱਠਾ ਚੌਲ ਖਾਧਾ ਜਿਸ ਦੀ ਤਰਾਵਤ ਅਤੇ ਮਹਿਕ ਅਜੇ ਤਕ ਕਾਇਮ ਹੈ।

ਨਜ਼ਾਰਿਆਂ 'ਚੋਂ ਨਜ਼ਾਰਾ ਸੀ ਪਿੰਡ ਪੱਖੋਕੇ ਦਾ ਮੇਲਾ। ਪੱਖੋਕੇ ਸਰਾਜ ਤੋਂ ਅੱਗੇ ਸੀ। ਸਾਡੇ ਪਿਤਾ ਜੀ ਦਾ ਸਾਈਕਲ ਉਹ ਹੀ ਸੀ ਜਿਹੜਾ ਰਾਵਲਪਿੰਡੀ ਤੋਂ ਪਿੰਡ ਲਿਆਂਦਾ ਹੋਇਆ ਸੀ। ਸਾਈਕਲ ਤੇ ਬਿਠਾ ਕੇ ਸ਼ਾਮ ਨੂੰ ਪੱਖੋਕੇ ਲੈ ਗਏ। ਉੱਥੇ ਇਕ ਬਹੁਤ ਵੱਡੇ ਮੈਦਾਨ ਵਿੱਚ ਨਾਮਧਾਰੀਆਂ ਦੇ ਸਭ ਤੋਂ ਮਸ਼ਹੂਰ ਜੱਥੇਦਾਰ ਅਤਰ ਸਿੰਘ ਦਾ ਦੀਵਾਨ ਲਗਾ। ਇਹ ਸਾਰੀ ਰਾਤ ਹੀ ਚਲਦਾ ਰਿਹਾ। ਕੋਠਿਆਂ 'ਤੇ, ਥੱਲੇ ਆਲ਼ੇ-ਦੁਆਲ਼ੇ ਸਭ ਪਾਸੇ ਲੋਕ ਬੈਠੇ ਸਨ। ਜੱਥੇਦਾਰ ਅਤਰ ਸਿੰਘ ਦਾ ਪਤਲਾ ਤੇ ਗੱਠਵਾਂ ਸਰੀਰ ਸੀ। ਨਿਮ੍ਹੀ ਨਿਮ੍ਹੀ ਲੋਅ ਤੇ ਗਰਮੀਆਂ ਦੀ ਰੁੱਤ। ਜੱਥੇਦਾਰ ਅਤਰ ਸਿੰਘ ਦੀਆਂ ਗੱਲਾਂ ਸੁਣ ਕੇ ਹੱਸਦਿਆਂ ਲੋਕਾਂ ਦੇ ਢਿੱਡੀ ਪੀੜਾਂ ਪੈ ਰਹੀਆਂ ਸਨ। ਫੇਰ ਉਹਨਾਂ ਕ੍ਰਿਸ਼ਨ ਤੇ ਗੋਪੀਆਂ ਦਾ ਪ੍ਰਸੰਗ ਸ਼ੁਰੂ ਕੀਤਾ। ਸਿਰ ਉੱਤੇ ਗੜਵਾ ਰੱਖ ਕੇ ਉਹ ਨ੍ਰਿਤ ਕਰਨ ਤੇ ਨਾਲ ਪੜ੍ਹਨ "ਮੇਰੇ ਸਿਰ ਤੇ ਮਟਕੀ ਵੇ, ਵੇਚਾਂ ਦੁੱਧ ਦਹੀਂ"। ਗੋਪੀਆਂ ਅਤੇ ਕ੍ਰਿਸ਼ਨ ਜੀ ਦਾ ਵਿਛੋੜਾ ਸੁਣਾਇਆ ਤੇ ਫੇਰ ਗੁਰੂ ਰਾਮ ਸਿੰਘ ਜੀ ਦਾ ਸੰਗਤਾਂ ਤੋਂ ਵਿਛੜਨ ਦਾ ਪ੍ਰਸੰਗ। ਉਹਨਾਂ ਧਾਰਨ ਪੜ੍ਹੀ–'ਤੱਪ ਹੋ ਗਿਆ ਤਪੱਸੀਆ ਪੂਰਾ... ਮੁੜ ਆ ਪੰਜਾਬ ਦੇਸ ਨੂੰ।' ਹੁਣ ਸਾਰੇ ਲੋਕ ਰੋ ਰਹੇ ਸਨ, ਕੂਕ ਰਹੇ ਸਨ ਅਤੇ ਮਸਤਾਨੇ ਹੋ ਕੇ ਵਾਲ ਖਲਾਰ ਕੇ ਬਹੁਤ ਸਾਰੇ ਲੋਕ ਲੇਟਣੀਆਂ ਲੈ ਰਹੇ ਸਨ। ਮੈਨੂੰ ਨਹੀਂ ਪਤਾ ਇਹ ਕਦੋਂ ਤਕ ਲੱਗੇ ਰਹੇ। ਮੈਂ ਸੌਂ ਗਿਆ ਹੋਵਾਂਗਾ। ਸਵੇਰ ਵੇਲੇ ਜਦੋਂ ਮੁੜ ਅਸੀਂ ਦੀਵਾਨ ਵਿੱਚ ਗਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਲੱਗੀ ਆਸਾ ਦੀ ਵਾਰ ਦਾ ਕੀਰਤਨ ਸਮਾਪਤ ਹੋ ਹੀ ਰਿਹਾ ਸੀ ਵਾਤਾਵਰਨ ਵਿੱਚ ਸ਼ਾਂਤੀ ਖ਼ਾਮੋਸ਼ੀ ਅਤੇ ਠਹਿਰਾਓ ਸੀ। ਫੇਰ ਤਕਰੀਰ ਜਿਹੀ ਸ਼ੁਰੂ ਹੋਈ। ਰਾਤ ਵਾਲੀ ਆਵਾਜ਼ ਨਾਲੋਂ ਵੱਖਰੀ ਕਿਸਮ ਦੀ ਆਵਾਜ਼ ਆ ਰਹੀ ਸੀ। ਸਾਫ਼ ਆਵਾਜ਼ ਨੂੰ ਚੁੱਪ ਕਰਕੇ ਸੰਗਤਾਂ ਸੁਣ ਰਹੀਆਂ ਸਨ। ਕੋਈ ਹਿਲ ਜੁਲ ਨਹੀਂ ਸੀ। ਗੱਲ ਕਰਨ ਵਾਲਾ ਨੌਜਵਾਨ ਮੁੰਡਾ ਸੀ ਉੱਚਾ-ਲੰਮਾ, ਗੋਰਾ ਤੇ ਸੋਹਣਾ। ਆਵਾਜ਼ ਵਿੱਚ ਭਰਵਾਂਪਨ। ਉਹ ਕੁੱਝ ਇਸ ਤਰ੍ਹਾਂ ਕਹਿ ਰਿਹਾ ਸੀ :– "ਸਾਧ ਸੰਗਤ, ਸਮਾਂ ਭਿਆਨਕ ਆ ਰਿਹਾ ਹੈ... ਪਾਕਿਸਤਾਨ ਬਣਨ ਵਾਲਾ ਹੈ। ਸਤਿਗੁਰੂ ਜੀ ਦਾ ਹੁਕਮ ਹੈ ਕਿ ਆਪਣੇ ਬਾਲ ਬੱਚਿਆਂ ਨੂੰ ਬਿਆਸ ਤੋਂ ਪਾਰ ਜਾਂ ਘਟੋ-ਘੱਟ ਰਾਵੀ ਤੋਂ ਪਾਰ ਜ਼ਰੂਰ ਕਰ ਦਿਓ। ਇਸ ਸਮੇਂ ਵਾਸਤੇ ਨੌਜਵਾਨ ਆਪਣੇ ਨਾਮ ਜ਼ਰੂਰ ਲਿਖਵਾਓ, ਲੋੜ ਪੈਣ 'ਤੇ ਤੁਹਾਨੂੰ ਬੁਲਾਇਆ ਜਾਵੇਗਾ।" ਮੇਰੇ ਪਿਤਾ ਜੀ ਨੇ ਵੀ ਸੁਰੱਖਿਆ ਦਸਤੇ ਵਾਸਤੇ ਨਾਂਅ ਲਿਖਾ ਦਿੱਤਾ। ਸਾਨੂੰ ਸਾਈਕਲ 'ਤੇ ਬੈਠਾ ਕੇ ਵਾਪਸ ਪਿੰਡ ਵੇ ਨੂੰ ਚੱਲ ਪਏ ਤਾਂ ਮੈਂ ਪੁੱਛਿਆ–ਭਾਪਾ ਜੀ ! ਉਹ ਮੁੰਡਾ ਕੌਣ ਸੀ, ਜੋ ਬੋਲ ਰਿਹਾ ਸੀ ? ਕਹਿਣ ਲੱਗੇ–ਉਹਨੂੰ ਪੰਡਤ ਗੋਪਾਲ ਸਿੰਘ ਆਖਦੇ ਨੇ।

## ਬਗੈਰ ਤੇਰੇ

-ਭੂਪਿੰਦਰ ਉਸਤਾਦ

ਲਗਾ ਨਾ ਸਾਵਣ ਮੈਨੂੰ ਜਰਾ ਵੀ ਚੰਗਾ ਸੱਜਣਾ ਬਗੈਰ ਤੇਰੇ,
ਮੇਰੇ ਦਿਲ ਨੂੰ ਵੀ ਕੁਝ ਨਾ ਭਾਇਆ ਸੱਜਣਾ ਬਗੈਰ ਤੇਰੇ।

ਬੂਟਾ ਜਿਵੇਂ ਮੁਰਝਾ ਜਾਂਦਾ ਬਗੈਰ ਹਵਾ ਤਾਜ਼ੇ ਪਾਣੀ ਦੇ,
ਸਾਵਣ 'ਚ ਮੇਰਾ ਵਜੂਦ ਰਿਹਾ ਮੁਰਝਾਇਆ ਸੱਜਣਾ ਬਗੈਰ ਤੇਰੇ।

ਬਣੇ ਨਾ ਖਾਣ ਨੂੰ ਮਾਲਪੂੜੇ ਨਾ ਚੜ੍ਹੇ ਹੁਲਾਰੇ ਪੀਂਘ ਦੇ,
ਸਭ ਕੁਝ ਹੀ ਮੈਨੂੰ ਵਿੱਸਰ ਗਿਆ ਸੱਜਣਾ ਬਗੈਰ ਤੇਰੇ।

ਤੂੰ ਸੀ ਭਾਵੇਂ ਪਰਦੇਸ ਵਿਚ, ਤੇਰੀ ਯਾਦ ਸੀ ਦਿਲ ਵਿਚ ਮੇਰੇ,
ਪਰ ਲੱਗਾ ਨਾ ਮੈਨੂੰ ਸਾਵਣ ਚੰਗਾ, ਸੱਜਣਾ ਬਗੈਰ ਤੇਰੇ।

ਤੇਰਾ ਆਇਆ ਸੀ ਫੋਨ, ਛੁੱਟੀ ਹੋ ਗਈ ਮਨਜ਼ੂਰ ਦਾ,
ਚੜ੍ਹ ਗਿਆ ਚਾਅ ਮੈਨੂੰ, ਲੰਘੇਗਾ ਨਾ ਸਾਵਣ ਸੱਜਣਾ ਬਗੈਰ ਤੇਰੇ।

ਪਰ ਆਇਆ ਨਾ ਤੂੰ ਦਿਲਜਾਨੀ, ਅੱਖਾਂ ਰਹੀਆਂ ਤਰਸਦੀਆਂ,
ਉਡੀਕਾਂ ਵਿਚ ਹੀ ਸਾਵਣ ਲੰਘ ਗਿਆ ਸੱਜਣਾ ਬਗੈਰ ਤੇਰੇ।

ਤੂੰ ਆ ਜਾਂਦਾ ਤਾਂ ਖਿੜ ਜਾਂਦਾ ਗੁਲਾਬ ਮੇਰੇ ਦਿਲ ਦਾ,
ਲੰਘਦਾ ਨਾ ਸਾਵਣ ਹਉਕੇ ਭਰਦਿਆਂ ਸੱਜਣਾ ਬਗੈਰ ਤੇਰੇ।

ਦੇਖ ਦੇਖ ਹਾਣਣਾਂ ਦੇ ਦਿਲਦਾਰ ਤੁਰੇ ਉਨ੍ਹਾਂ ਨਾਲ ਜਾਂਦੇ,
ਬਹੁਤ ਹੀ ਤਰਸਿਆ ਦਿਲ ਮੇਰਾ ਉਸਤਾਦ ਬਗੈਰ ਤੇਰੇ।

ਸੰਪਰਕ: 98762-08542



# ਇੱਕ ਉਦੇਸ਼ – ਅਜ਼ਾਦ ਦੇਸ

-ਤਾਰਾ ਸਿੰਘ ਅਨਜਾਣ

1937 ਈ. ਵਿੱਚ ਕਾਂਗਰਸ ਚੋਣਾਂ ਜਿੱਤ ਕੇ ਸੱਤ ਪ੍ਰਾਂਤਾਂ–ਮਦਰਾਸ, ਬੰਬਈ, ਯੂ.ਪੀ., ਬਿਹਾਰ, ਉੜੀਸਾ, ਸੈਂਟਰਲ ਪ੍ਰੋਵਿੰਸਿਜ਼, ਉੱਤਰੀ ਪੱਛਮੀ ਸਰਹੱਦੀ ਸੂਬਿਆਂ–ਵਿੱਚ ਸ਼ਾਨਦਾਰ ਸਰਕਾਰ ਬਣਾ ਸਕੀ। ਅਗਲੇ ਸਾਲ ਉਸ ਨੇ ਸਿੰਧ ਤੇ ਅਸਾਮ ਵਿੱਚ ਵੀ ਮਿਲੀਆਂ-ਜੁਲੀਆਂ ਸਰਕਾਰਾਂ ਬਣਾਈਆਂ। ਪਰ ਬੰਗਾਲ ਤੇ ਪੰਜਾਬ ਵਿੱਚ ਨਾ ਕਾਂਗਰਸ ਦੇ ਪੈਰ ਲੱਗੇ ਨਾ ਕੋਈ ਹੋਰ ਪਾਰਟੀ ਬਹੁਮਤ ਪ੍ਰਾਪਤ ਕਰ ਸਕੀ।

ਸਿੱਖੀ ਦਾ ਹਿਤ ਪੰਜਾਬ ਵਿੱਚ ਸੀ। ਏਥੇ ਯੂਨੀਅਨਿਸਟ ਪਾਰਟੀ ਜਿਸ ਵਿੱਚ ਜ਼ਿਆਦਾ ਮੁਸਲਮਾਨ ਸਨ, ਸਰ ਸਿਕੰਦਰ ਹਯਾਤ ਖਾਨ ਨੂੰ ਮੁੱਖ ਮੰਤਰੀ ਬਣਾ ਕੇ ਸਰਕਾਰ ਤੇ ਕਾਬਜ਼ ਹੋਈ। ਉਸ ਖ਼ਾਲਸਾ ਨੈਸ਼ਨਲ ਪਾਰਟੀ ਦੇ ਸਰ ਸੁੰਦਰ ਸਿੰਘ ਮਜੀਠੀਏ ਨੂੰ ਵਜ਼ਾਰਤ ਵਿੱਚ ਸ਼ਾਮਲ ਕੀਤਾ। ਪਰ ਮੁਸਲਮਾਨਾਂ ਦੀ ਸਿੱਖਾਂ ਪ੍ਰਤੀ ਸਦਭਾਵਨਾ ਨਹੀਂ ਸੀ। ਕਲਕੱਤੇ ਐਚ. ਐਸ. ਸੁਹਰਾਵਰਦੀ ਦੀ ਮੁਸਲਿਮ ਲੀਗ ਦੀ ਵਜ਼ਾਰਤ ਬਣ ਗਈ।

ਪ੍ਰਾਂਤਾਂ ਤੋਂ ਬਿਨਾਂ ਰਿਆਸਤਾਂ ਵੀ ਸਨ। ਉਨ੍ਹਾਂ ਦੀਆਂ ਰਾਜਨੀਤਿਕ ਸਰਗਰਮੀਆਂ ਵਿੱਚ ਤਾਲਮੇਲ ਕਾਇਮ ਕਰਨ ਲਈ 1927 ਈ. ਦਸੰਬਰ ਵਿੱਚ ਆਲ ਇੰਡੀਆ ਪੀਪਲਜ਼ ਕਾਨਫ਼ਰੰਸ ਬਣੀ ਸੀ। ਇਸ ਦੀਆਂ ਇਕੱਤਰਤਾਵਾਂ ਹੁੰਦੀਆਂ ਰਹੀਆਂ। 1939 ਈ. ਦੀ ਸਟੇਟ ਪੀਪਲਜ਼ ਕਾਨਫ਼ਰੰਸ 17 ਫ਼ਰਵਰੀ ਨੂੰ ਲੁਧਿਆਣੇ ਵਿੱਚ ਰੱਖੀ ਗਈ। ਕੂਕੇ ਸਿੱਖਾਂ ਨੇ ਇਸ ਕਾਨਫ਼ਰੰਸ ਵਿੱਚ ਬੜੇ ਉਤਸ਼ਾਹ ਨਾਲ ਹਿੱਸਾ ਲਿਆ। ਸਤਿਗੁਰੂ ਪ੍ਰਤਾਪ ਸਿੰਘ ਨੇ ਜਲੂਸ ਲਈ ਆਪਣੇ ਅਸਤਬਲ ਵਿਚੋਂ ਘੋੜੇ ਭੇਜੇ ਅਤੇ ਖ਼ੁਦ ਕਾਰ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਤੇ ਪੱਟਾਭੀ ਸੀਤਾਰਮੱਈਆ ਨਾਲ ਜਲੂਸ ਦੀ ਅਗਵਾਈ ਕੀਤੀ। ਇਸ ਵਿੱਚ ਹਿੱਸਾ ਲੈਣ ਵਾਲੇ ਹੋਰ ਪ੍ਰਮੁੱਖ ਆਗੂ ਸਨ ਮੌਲਾਨਾ ਹਬੀਬੁਲ ਰਹਿਮਾਨ, ਮਾਸਟਰ ਤਾਰਾ ਸਿੰਘ ਤੇ ਸੈਫ਼ੂਦੀਨ ਕਿਚਲੂ ਆਦਿ।

ਅਗਲੇ ਦਿਨ 18 ਫਰਵਰੀ 1939 ਈ. ਨੂੰ ਸਤਿਗੁਰੂ ਜੀ ਨੇ ਸਭ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਆਉਣ ਲਈ ਬੁਲਾਵਾ ਦਿੱਤਾ। ਉਹਨਾਂ ਦੇ ਆਉਣ ਉੱਤੇ ਸਤਿਗੁਰੂ ਜੀ, ਮਹਾਰਾਜ ਨਿਹਾਲ ਸਿੰਘ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਸੰਤ ਹਜ਼ੂਰਾ ਸਿੰਘ ਭੂਰੀਵਾਲੇ, ਸ. ਆਤਮਾ ਸਿੰਘ, ਸ. ਦਇਆ ਸਿੰਘ, ਸ. ਲਛਮਣ ਸਿੰਘ ਨੇ ਹਜ਼ਾਰਾਂ ਦੀ ਸੰਗਤ ਵਿੱਚ ਉਹਨਾਂ ਦਾ ਸੁਆਗਤ-ਸਤਿਕਾਰ ਕੀਤਾ। ਉਹਨਾਂ ਨੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸ, ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਜਾਣਾ, 51 ਸਾਲ ਪੁਲਿਸ ਚੌਂਕੀ ਦਾ ਬੈਠਣਾ ਤੇ ਸਰਕਾਰ ਦੀਆਂ ਸਖ਼ਤੀਆਂ ਸੁਣਾਈਆਂ ਤਾਂ ਸਭ ਭਾਵੁਕ ਹੋ ਗਏ। ਉਹਨਾਂ ਹਉਕਾ ਭਰਿਆ ਤੇ ਉਹਨਾਂ ਦੇ ਨੇਤਰ ਸੇਜਲ ਹੋ ਗਏ।

ਪਿਛਲੇ ਪਹਿਰ ਹੋਏ ਸਮਾਗਮ ਵਿੱਚ ਦਸ ਹਜ਼ਾਰ ਕੂਕਿਆਂ ਦੇ ਇਕੱਠ ਨੇ ਆਪਣੇ ਪਹਿਲਾਂ ਲਿਖੇ ਨੇਤਾਵਾਂ ਤੋਂ ਬਿਨਾਂ ਸਰਵ ਸ੍ਰੀ ਕਿਸ਼ਨ ਸਿੰਘ ਐਮ.ਐਲ.ਏ., ਮਾਸਟਰ ਕਾਬਲ ਸਿੰਘ ਐਮ.ਐਲ.ਏ., ਸ. ਸੋਹਨ ਸਿੰਘ ਜੋਸ਼ ਐਮ.ਐਲ.ਏ., ਕਪੂਰ ਸਿੰਘ ਐਮ.ਐਲ.ਏ., ਪੰਡਤ ਮੁਨੀ ਲਾਲ ਕਾਲੀਆ, ਲਾਲਾ ਦੇਵਰਾਜ ਸੇਠੀ, ਮਿਸ ਆਗਾਥਾ ਹੈਰੀਸਨ, ਸ. ਕਪੂਰ ਸਿੰਘ ਧੂਤ ਨੂੰ ਬੜੀ ਇਕਾਗਰਤਾ ਨਾਲ ਸੁਣਿਆ। ਸੰਤ ਨਿਧਾਨ ਸਿੰਘ ਆਲਿਮ ਨੇ ਮਾਣ-ਪੱਤਰ ਪੜ੍ਹਿਆ।

ਸਤਿਗੁਰੂ ਜੀ ਦੇ ਪਾਲੇ ਘੋੜੇ ਘੋੜ-ਦੌੜ ਵਿੱਚ ਖ਼ਾਸ ਪਛਾਣ ਰੱਖਦੇ ਸਨ। ਉਹ ਦੌੜਾਂ ਜਿੱਤਦੇ ਸਨ। ਉੱਥੇ ਅੰਗਰੇਜ਼ ਅਫ਼ਸਰ ਵੀ ਆਉਂਦੇ ਸਨ। 1939 ਈ. ਵਿੱਚ ਪੰਜਾਬ ਦੇ ਗਵਰਨਰ ਸਰ ਹੈਨਰੀ ਕਰੇਕ ਨੇ ਇਕ ਰੇਸ ਸਮੇਂ ਨਹਿਰੂ ਦੇ ਭੈਣੀ ਸਾਹਿਬ ਆਉਣ ਦਾ ਕਾਰਨ ਪੁੱਛਿਆ, ਤਾਂ ਸਤਿਗੁਰੂ ਜੀ ਨੇ ਬੇਬਾਕ ਉੱਤਰ ਦਿੱਤਾ,

"ਉਹਨਾਂ ਦਾ ਆਪਣਾ ਘਰ ਹੈ, ਉਹ ਕਦੇ ਵੀ ਆ ਸਕਦੇ ਹਨ। ਜੋ ਉਹਨਾਂ ਨੂੰ ਤਕਲੀਫ਼ ਸੀ, ਉਹਨਾਂ ਨੇ ਕਹੀ ਜੋ ਸਾਨੂੰ ਤਕਲੀਫ਼ ਸੀ ਅਸਾਂ ਉਹਨਾਂ ਨੂੰ ਕਹੀ।"

ਸਤੰਬਰ 1939 ਈ. ਵਿੱਚ ਦੂਜਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ। ਹਿੰਦੁਸਤਾਨ ਦੀ ਬਰਤਾਨਵੀ ਸਰਕਾਰ ਨੇ ਬਿਨਾਂ ਪ੍ਰਾਂਤੀ ਸਰਕਾਰਾਂ ਨਾਲ ਸਲਾਹ ਕੀਤਿਆਂ ਭਾਰਤ ਨੂੰ ਵੀ ਉਸ ਯੁੱਧ ਵਿੱਚ ਝੋਕ ਦਿੱਤਾ। ਰੋਸ ਵਜੋਂ ਸਾਰੀਆਂ ਕਾਂਗਰਸੀ ਸਰਕਾਰਾਂ ਨੇ ਅਕਤੂਬਰ 1939 ਈ. ਨੂੰ ਅਸਤੀਫ਼ੇ ਦੇ ਦਿੱਤੇ। ਸਰਕਾਰ ਨੇ ਉਹਨਾਂ ਦੇ ਰੋਸ ਦੀ ਪਰਵਾਹ ਨਾ ਕੀਤੀ। ਆਪਣੇ ਜੀ-ਹਜ਼ੂਰੀਆਂ ਦੇ ਆਸਰੇ ਭਰਤੀ ਲੈਣੀ ਸ਼ੁਰੂ ਕੀਤੀ। ਸਤਿਗੁਰੂ ਜੀ ਨੂੰ ਨਾਮਧਾਰੀ ਸਿੱਖਾਂ ਦੀ ਫ਼ੌਜੀ ਭਰਤੀ ਲਈ ਕਿਹਾ ਤੇ ਜਗੀਰਾਂ

ਦੇ ਲਾਲਚ ਦਿੱਤੇ। ਸਤਿਗੁਰੂ ਜੀ ਨੇ 1957 ਈ. ਦੇ ਅੱਸੂ ਦੇ ਮੇਲੇ ਸਮੇਂ ਕੀਤੇ ਉਪਦੇਸ਼ ਵਿੱਚ ਉਸ ਬਾਰੇ ਦੱਸਿਆ :

"ਦੂਜੀ ਲੜਾਈ ਵਿੱਚ ਲੁਧਿਆਣੇ ਦਾ ਡੀ.ਸੀ. ਮੇਰੇ ਕੋਲ ਆਇਆ ਤੇ ਉਸ ਮੈਨੂੰ ਕਿਹਾ, 'ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿੱਚ ਦੋ ਲਫ਼ਜ਼ ਲਿਖ ਦਿਓ ਤਾਂ ਜੋ ਵੀ ਤੁਸੀਂ ਮੰਗੋ ਜ਼ਮੀਨਾਂ, ਜਗੀਰਾਂ ਤੇ ਮੰਗੀਆਂ ਮੁਰਾਦਾਂ ਲੈ ਦਿਆਂਗਾ।' ਮੈਂ ਉਸ ਨੂੰ ਉੱਤਰ ਦਿੱਤਾ, 'ਸਾਡੀ ਤੁਹਾਡੀ ਪੁਰਾਣੀ ਟੱਕਰ ਹੈ, ਤੁਸੀਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸ ਨੂੰ ਆਉਣ ਵਾਲੀ ਨਸਲ ਕਦੀ ਮੁਆਫ਼ ਨਹੀਂ ਕਰੇਗੀ। ਦੂਸਰਾ ਤੁਸੀਂ ਇਸ ਦੇਸ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿੱਚ ਜ਼ਾਇਆ ਕਰ ਰਹੇ ਹੋ, ਤਾਂ ਤੁਸੀਂ ਸਾਥੋਂ ਕੀ ਉਮੀਦ ਰੱਖਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ, ਤੁਹਾਡੀਆਂ ਜਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।''[1]

ਏਸੇ ਵਿਸ਼ਵ ਯੁੱਧ ਸਮੇਂ ਬੰਗਾਲ ਦੇ ਜਵਾਂਮਰਦ, ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਭਾਰਤ ਦਾ ਤੂਫ਼ਾਨੀ ਦੌਰਾ ਸ਼ੁਰੂ ਕੀਤਾ ਤੇ ਅੰਗਰੇਜ਼ਾਂ ਨੂੰ ਦੇਸੋਂ ਬਾਹਰ ਕੱਢਣ ਲਈ ਉਤਸ਼ਾਹਤ ਕੀਤਾ। ਸਰਕਾਰ ਨੇ ਉਸ ਨੂੰ ਹਿਰਾਸਤ ਵਿੱਚ ਲੈ ਲਿਆ ਪਰ ਉਹ ਸਰਕਾਰ ਦੇ ਅੱਖੀਂ ਘੱਟਾ ਪਾ ਕੇ 26 ਜਨਵਰੀ 1941 ਈ. ਨੂੰ ਪਠਾਣ ਦਾ ਭੇਸ ਧਾਰ ਕੇ ਨਿਕਲ ਗਿਆ। ਉਹ ਕਾਬਲ, ਰੂਸ ਰਾਹੀਂ ਹੁੰਦਾ ਜਰਮਨ ਪੁੱਜਾ ਤੇ ਹਿਟਲਰ ਨੂੰ ਮਿਲ ਕੇ ਜਾਪਾਨ। ਉਸ ਨੇ ਅਜ਼ਾਦ ਹਿੰਦ ਫ਼ੌਜ ਬਣਾਈ ਜਿਸ ਵਿੱਚੋਂ ਬਹੁਤੇ ਅੰਗਰੇਜ਼ ਰਾਹੀਂ ਆਪਣੀ ਫ਼ੌਜ ਵਿੱਚ ਭਰਤੀ ਕੀਤੇ ਭਾਰਤੀ ਸ਼ਾਮਲ ਹੋਏ। 1943 ਵਿੱਚ ਉਸ ਨੇ ਅੰਗਰੇਜ਼ਾਂ ਵਿਰੁੱਧ ਲੜਾਈ ਦਾ ਐਲਾਨ ਕੀਤਾ, ਉਸ ਨੇ ਤਿੰਨ ਨਾਅਰੇ ਦਿੱਤੇ–"ਜੈ ਹਿੰਦ, ਤੁਸੀਂ ਮੈਨੂੰ ਖ਼ੂਨ ਦਿਓ, ਮੈਂ ਤੁਹਾਨੂੰ ਆਜ਼ਾਦੀ ਦਿਆਂਗਾ। ਦਿੱਲੀ ਚਲੋ।''

ਨੇਤਾ ਜੀ ਬੋਸ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਤੋਂ ਅਣਭਿੱਜ ਨਹੀਂ ਸੀ। ਉਹਨਾਂ ਨੇ ਇਕ ਲੇਖ ਵਿੱਚ ਲਿਖਿਆ ਸੀ:

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ, ਉਨ੍ਹਾਂ ਦਾ ਦੇਸ ਨੂੰ ਸਦਾ ਮਾਣ ਰਹੇਗਾ। ਹੁਣ ਫੇਰ ਭਾਰਤਵਾਸੀਆਂ ਦੀ ਪ੍ਰੀਖਿਆ ਹੋਣ ਵਾਲੀ ਹੈ। ਪੌਣੀ ਸਦੀ ਤੋਂ ਸ਼ਾਂਤਮਈ ਅੰਦੋਲਨ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ ਦੇ ਅੱਗੇ ਚਲਦੇ ਦਿੱਸਣ।''[2]

ਕੂਕਿਆਂ ਤੇ ਭਰੋਸੇ ਕਾਰਨ ਹੀ ਜਦ ਨੇਤਾ ਜੀ ਦੇ ਆਜ਼ਾਦ ਹਿੰਦ ਫੌਜ ਦੇ ਥਾਈਲੈਂਡ ਦੇ ਬੈਂਕਾਕ ਦੇ ਕੇਂਦਰ ਵਿੱਚ ਨਾਮਧਾਰੀ ਜੁੜੇ ਵੇਖੇ ਤਾਂ ਉਨ੍ਹਾਂ ਨੂੰ ਭਰੋਸੇਯੋਗ ਦੇਸ-ਭਗਤਾਂ ਦਾ ਟੋਲਾ ਮਿਲ ਗਿਆ। ਉਹਨਾਂ ਨੇ ਸੰਤ ਫੂਲਾ ਸਿੰਘ ਦੇ ਵੱਡੇ ਲੜਕੇ ਸੇਠ ਗੁਰਬਖਸ਼ ਸਿੰਘ ਪ੍ਰੀਤਮ ਨੂੰ ਆਪਣਾ ਸਪਲਾਈ ਸੈਕ੍ਰੈਟਰੀ ਬਣਾਇਆ। ਪ੍ਰੀਤਮ ਦਾ ਛੋਟਾ ਭਰਾ ਸੇਠ ਤਰਲੋਕ ਸਿੰਘ, ਨੇਤਾ ਜੀ ਦਾ ਡਰਾਇਵਰ ਤੇ ਨਿੱਜੀ ਸਕੱਤਰ ਸੀ। ਨੇਤਾ ਜੀ ਦਾ 83 ਕਿਲੋਗ੍ਰਾਮ ਭਾਰ ਸੀ, ਕੂਕਿਆਂ ਦੀ ਪ੍ਰੇਰਨਾ ਨਾਲ ਉਹਨਾਂ ਨੂੰ ਸੋਨੇ ਨਾਲ ਤੋਲਿਆ ਗਿਆ। ਉਹਨਾਂ ਨੂੰ ਲਿਖ ਕੇ ਦਿੱਤਾ ਗਿਆ ਕਿ ਜਾਨ ਤੇ ਮਾਲ ਦੇ ਮਾਲਕ ਤੁਸੀਂ ਹੋ, ਜਿਵੇਂ ਚਾਹੋ ਵਰਤੋ।

ਜੇ ਜਾਪਾਨ ਦੇ ਦੋ ਨਗਰਾਂ ਹੀਰੋਸ਼ੀਮਾ ਤੇ ਨਾਗਾਸਾਕੀ ਨੂੰ 6 ਤੇ 9 ਅਗਸਤ 1945 ਈ. ਦੇ ਅਮਰੀਕਾ ਰਾਹੀਂ ਸੁੱਟੇ ਐਟਮ ਬੰਬਾਂ ਨੇ ਢੇਰ ਨਾ ਕਰ ਦਿੱਤਾ ਹੁੰਦਾ ਤਾਂ ਲੜਾਈ ਦੇ ਸਿੱਟੇ ਕੁਝ ਹੋਰ ਨਿਕਲਦੇ ਤੇ ਹਿੰਦੁਸਤਾਨ ਦੀ ਕਿਸਮਤ ਹੋਰ ਹੁੰਦੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਦੇਸ਼ੀ ਖ਼ਾਸ ਕਰਕੇ ਖੱਦਰ ਦੇ ਪ੍ਰਚਾਰ ਲਈ ਭੈਣੀ ਸਾਹਿਬ ਖੱਦਰ ਭੰਡਾਰ ਖੋਲਿਆ, ਜਿਸ ਦਾ ਉਦਘਾਟਨ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਗੋਪੀਚੰਦ ਭਾਰਗਵ ਨੇ ਕੀਤਾ। ਉਹਨਾਂ ਨੇ ਸੁਦੇਸ਼ੀ ਵਸਤਾਂ ਤਿਆਰ ਕਰਨ ਵਾਲੇ ਕੋਹਲੂ, ਚਰਖੇ, ਚੱਕੀਆਂ, ਇੰਜਣਾਂ, ਖੱਡੀਆਂ ਦਾ ਵੀ ਅਵਲੋਕਨ ਕਰਵਾਇਆ।

ਮੁਸਲਿਮ ਲੀਗ, ਦੇਸ਼ ਦੀ ਆਜ਼ਾਦੀ ਦੀ ਥਾਂ ਦੋ ਕੌਮਾਂ ਦੇ ਸਿਧਾਂਤ ਵਲ ਵਧ ਰਹੀ ਸੀ। ਉਸ ਨੇ 1939 ਈ. ਵਿੱਚ ਕਾਂਗਰਸ ਦੀਆਂ ਸਰਕਾਰਾਂ ਦੇ ਅਸਤੀਫ਼ਿਆਂ ਉੱਤੇ ਕੱਛਾਂ ਵਜਾਈਆਂ ਸਨ। 1940 ਦੇ ਲਾਹੌਰ ਇਜਲਾਸ ਵਿਚ ਮੁਸਲਿਮ ਲੀਗ ਨੇ ਮੁਸਲਮਾਨਾਂ ਦੀ ਵੱਖਰੀ ਕੌਮ ਦਾ ਐਲਾਨ ਕੀਤਾ ਤੇ ਅਜ਼ਾਦ ਮੁਸਲਿਮ ਰਾਸ਼ਟਰ ਦੀ ਮੰਗ ਰੱਖੀ। ਇਹੀ ਧਾਰਨਾ 1930 ਈ. ਵਿੱਚ ਅੱਲਾਮਾ ਮੁਹੰਮਦ ਇਕਬਾਲ ਦੀ ਸੀ। ਸਰ ਸੱਯਦ ਅਹਿਮਦ ਖਾਂ ਅਲੀਗੜ੍ਹ ਲਹਿਰ ਵਾਲੇ ਤਾਂ 1888 ਈ. ਤਕ ਮੁਤੱਸਬੀ ਬਣ ਚੁੱਕੇ ਸਨ। ਪੰਜਾਬੀ ਮੇਲ-ਮਿਲਾਪ ਬਣਾਉਣ ਲਈ ਯਤਨਸ਼ੀਲ ਸਨ। ਮਾਸਟਰ ਤਾਰਾ ਸਿੰਘ ਨੇ 20 ਅਕਤੂਬਰ 1941 ਈ. ਨੂੰ ਅੰਮ੍ਰਿਤਸਰ ਮਿਲਾਪ ਕਾਨਫ਼ਰੰਸ ਰੱਖੀ। ਉਸ ਵਿੱਚ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ. ਆਤਮਾ ਸਿੰਘ ਤੇ ਸੰਤ ਨਿਧਾਨ ਸਿੰਘ ਆਲਿਮ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਹਿੱਸਾ ਲਿਆ। 9 ਨਵੰਬਰ 1941 ਈ. ਨੂੰ ਸਿੱਖ ਨੈਸ਼ਨਲ ਕਾਲਜ ਲਾਹੌਰ ਦੀ ਇਕੱਤਰਤਾ ਵਿੱਚ ਸਭ ਪਾਰਟੀਆਂ ਤੇ ਪੰਥਾਂ ਦੇ ਨੁਮਾਇੰਦੇ ਰਲ ਕੇ ਬੈਠੇ।

1942 ਵਿੱਚ ਕਾਂਗਰਸ ਨੇ 'ਅੰਗਰੇਜ਼ੋ ਭਾਰਤ ਛੱਡੋ' ਦਾ ਨਾਅਰਾ ਦਿੱਤਾ। ਸਰਕਾਰ ਨੇ ਬੌਖਲਾ ਕੇ ਸਖ਼ਤੀਆਂ ਸ਼ੁਰੂ ਕਰ ਦਿੱਤੀਆਂ। ਉਹ ਮਾਰਦੀ, ਕੁੱਟਦੀ, ਕੈਦ ਕਰਦੀ ਤੇ ਜਾਇਦਾਦਾਂ

ਜ਼ਬਤ ਕਰਦੀ। ਇਸ ਦਾ ਸ਼ਿਕਾਰ ਕੂਕਿਆਂ ਦਾ ਹੋਣਾ ਕੁਦਰਤੀ ਸੀ ਕਿਉਂਕਿ ਉਹਨਾਂ ਨੂੰ ਅੰਗਰੇਜ਼ ਸਰਕਾਰ ਆਪਣੇ ਪ੍ਰਤੀ ਬਿਲਕੁਲ ਵਫ਼ਾਦਾਰ ਨਹੀਂ ਸੀ ਮੰਨਦੀ।

ਸਤਿਗੁਰੂ ਪ੍ਰਤਾਪ ਸਿੰਘ ਤੇ ਸਿੱਖ ਕੂਕਾ ਨੀਤੀ ਅਨੁਸਾਰ ਅੰਗਰੇਜ਼ੀ ਸਕੂਲਾਂ ਰਾਹੀਂ ਸਿੱਖਿਆ ਦਾ ਬਾਈਕਾਟ ਜਾਰੀ ਰੱਖ ਰਹੇ ਸਨ। ਪਰ ਉਹ ਮਾਤਭਾਸ਼ਾ ਪੰਜਾਬੀ ਪੜ੍ਹਾਈ ਲਈ ਪ੍ਰੇਰਨਾ ਤੇ ਉਤਸ਼ਾਹ ਦੇਂਦੇ ਸਨ। ਉਹ ਵੇਖਦੇ ਸਨ ਕਿ ਉਰਦੂ ਹੇਠਲੇ ਪੱਧਰ ਤੇ ਦਫ਼ਤਰੀ ਭਾਸ਼ਾ ਹੈ। ਪੰਜਾਬੀ ਸਰਕਾਰੇ-ਦਰਬਾਰੇ ਕਿਤੇ ਵੀ ਨਹੀਂ। ਸੋ ਆਪ ਨੇ 6 ਸਤੰਬਰ 1942 ਨੂੰ ਸ਼ਿਮਲੇ ਪੰਜਾਬੀ ਕਾਨਫ਼ਰੰਸ ਰੱਖੀ। ਇਸ ਦੇ ਪ੍ਰਧਾਨ ਭਾਈ ਅਰਜਨ ਸਿੰਘ ਬਾਗੜੀਆਂ ਤੇ ਸਟੇਜ ਸਕੱਤਰ ਪ੍ਰੋ. ਅਬਦੁਲ ਮਜੀਦ ਸਨ। ਇਸ ਦੇ ਮੁੱਖ ਬੁਲਾਰੇ, ਮਹਾਸ਼ਾ ਇਕਬਾਲ ਚੰਦ, ਪ੍ਰੋ. ਗੰਗਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਆਦਿ ਸਨ। ਕਾਨਫਰੰਸ ਸਮੇਂ ਪੰਜ ਘੰਟੇ ਤਕ, ਸਰੋਤਿਆਂ ਦੀ ਵਾਹ ! ਵਾਹ ! ਖੱਟਣ ਵਾਲੇ ਕਵੀਆਂ ਤੇ ਗੀਤਕਾਰਾਂ ਵਿੱਚ ਸ਼ਾਮਲ ਸਨ : ਡਾਕਟਰ ਫਕੀਰ, ਅਵਤਾਰ ਸਿੰਘ ਆਜ਼ਾਦ, ਡਾ. ਦਲੇਰ, ਲਾਲਾ ਸੁੰਦਰ ਦਾਸ ਆਸੀ, ਕਰਤਾਰ ਸਿੰਘ ਬਲੱਗਣ, ਬੀ. ਜੀ. ਬੇਕਲ, ਬਾਬੂ ਹਮਦਮ, ਦਾਮਨ ਬਾਗ਼ਬਾਨਪੁਰੀ, ਮਿਸਟਰ ਰਾਏ, ਤੇਜਾ ਸਿੰਘ ਸਾਬਰ, ਬਚਨ ਗੁਜਰਖਾਨੀ, ਫਿਰੋਜ਼ਦੀਨ ਸ਼ਰਫ਼, ਬੀਬੀ ਜੁਗਿੰਦਰ ਕੌਰ, ਹਰਭਜਨ ਸਿੰਘ ਰਤਨ, ਤਖ਼ਤ ਸਿੰਘ, ਬਲਦੇਵ ਸਿੰਘ ਸ਼ਿਮਲਾ ਆਦਿ। ਇਸ ਸਮੇਂ ਪਾਸ ਕੀਤੇ ਗਏ ਮਤੇ ਸਨ :

1. ਦਿੱਲੀ ਤੇ ਲਾਹੌਰ ਰੇਡੀਓ ਸਟੇਸ਼ਨਾਂ ਤੋਂ ਪੰਜਾਬੀ ਪ੍ਰਸਾਰਿਤ ਕੀਤੀ ਜਾਏ।
2. ਯੂਨੀਵਰਸਿਟੀ ਪੱਧਰ ਤਕ ਪੰਜਾਬੀ ਲਾਗੂ ਕੀਤੀ ਜਾਏ।
3. ਪੰਜਾਬੀ ਨੂੰ ਮਾਣ ਦੇਣ ਵਾਲੇ ਅਹੁਦੇਦਾਰ ਲਾਏ ਜਾਣ।

ਏਸੇ ਕੜੀ ਵਿਚ ਅਗਲੀ ਕਾਨਫ਼ਰੰਸ ਭੈਣੀ ਸਾਹਿਬ ਵਿੱਚ ਕੀਤੀ ਗਈ ਜਿਸ ਦੀ ਪ੍ਰਧਾਨਗੀ ਪੰਜਾਬ ਦੇ ਵਜ਼ੀਰ ਡਾ. ਬਲਦੇਵ ਸਿੰਘ ਨੇ ਕੀਤੀ।

ਸਤਿਗੁਰੂ ਪ੍ਰਤਾਪ ਸਿੰਘ ਨੇ ਗੰਧਲੇ ਹੋ ਰਹੇ ਵਾਤਾਵਰਣ ਦੀ ਮਾਰ ਤੋਂ ਬਚਣ ਲਈ ਹਿੰਦੂ-ਸਿੱਖ ਮਿਲਾਪ ਕਾਨਫ਼ਰੰਸ ਕੀਤੀ। ਇਹ ਕਾਨਫ਼ਰੰਸ 20 ਮਾਰਚ 1943 ਈ. ਨੂੰ ਸੇਠ ਜੁਗਲ ਕਿਸ਼ੋਰ ਬਿਰਲਾ ਦੀ ਪ੍ਰਧਾਨਗੀ ਹੇਠ ਭੈਣੀ ਸਾਹਿਬ ਹੋਈ। ਇਸ ਵਿਚ ਗੋਸਵਾਮੀ ਗਣੇਸ਼ ਦੱਤ, ਮਹਾਸ਼ਾ ਖੁਸ਼ਹਾਲ ਚੰਦ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ ਤੇ ਬਿਰਲਾ ਜੀ ਨੇ ਮੇਲ-ਮਿਲਾਪ 'ਤੇ ਤਕਰੀਰਾਂ ਕੀਤੀਆਂ। ਨਾਮਧਾਰੀ ਅਸੂਲਾਂ ਅਨੁਸਾਰ ਅਹਿੰਸਾ, ਸੁਦੇਸ਼ੀ, ਅੰਗਰੇਜ਼ ਸਰਕਾਰ ਪ੍ਰਤੀ ਨਾ-ਮਿਲਵਰਤਣ ਰੱਖਣ ਦੀ ਗੱਲ ਦੁਹਰਾਈ ਗਈ। ਰਾਤ ਦੇ ਕਵੀ ਦਰਬਾਰ ਵਿੱਚ ਅਵਤਾਰ ਸਿੰਘ ਆਜ਼ਾਦ, ਜਸਵੰਤ ਰਾਏ, ਤਰਨ ਸਿੰਘ ਵਹਿਮੀ ਦੀਆਂ ਕਵਿਤਾਵਾਂ ਵੱਧ ਪ੍ਰਭਾਵਸ਼ਾਲੀ ਸਨ।

ਸਤਿਗੁਰੂ ਪ੍ਰਤਾਪ ਸਿੰਘ ਇਹਨਾਂ ਜੁੜਨ ਜੋੜਨ ਪ੍ਰਕਿਰਿਆਵਾਂ ਦੇ ਨਾਲ ਦੇਸ਼ ਵਿੱਚ ਹੋ ਰਹੀ ਰਾਜਨੀਤਕ ਹਿਲਜੁਲ 'ਤੇ ਵੀ ਨਿਗਾਹ ਰੱਖ ਰਹੇ ਸਨ। ਉਹ ਸੁਤੰਤਰਤਾ ਸੰਗਰਾਮੀਆਂ ਨੂੰ ਆਸਰਾ ਤੇ ਮਦਦ ਵੀ ਦੇਂਦੇ ਸਨ। ਪ੍ਰੋ. ਜਗਮੋਹਨ ਸਿੰਘ ਦੀ ਸੰਪਾਦਿਤ ਪੁਸਤਕ ਵਿੱਚ ਲਿਖਿਆ ਹੈ : "ਸ੍ਰੀ ਭੈਣੀ ਸਾਹਿਬ, ਰੂਪੋਸ਼ ਹੋਏ ਅਨੇਕ ਦੇਸ-ਭਗਤਾਂ ਲਈ ਪਨਾਹਗਾਰ ਸੀ। ਸ਼ਹੀਦੀ ਬੁੰਗੇ ਵਾਲੀ ਖੂਹੀ, ਜਿੱਥੇ ਸ਼ਹੀਦੀ ਬੁੰਗਾ ਹੁੰਦਾ ਸੀ, ਵਿਖੇ ਚੇਤ ਸਿੰਘ ਜੀ ਅਸੇਲਾਂ ਜ਼ਿਲ੍ਹਾ ਲਾਹੌਰ ਤੇ ਮਾਲਾ ਸਿੰਘ ਦਾਲਮ ਦਾ ਸੁਖਈ ਰਹਿੰਦੇ ਸਨ। ਉਹਨਾਂ ਕੋਲ ਸੰਤ ਭਗਵਾਨ ਸਿੰਘ ਅੜਬੰਗੀ, ਰਤਨ ਸਿੰਘ, ਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ ਆਦਿ ਦੇਸ਼-ਭਗਤ ਬੱਬਰ ਅਕਾਲੀ ਵੇਲੇ-ਕੁਵੇਲੇ ਆਉਂਦੇ ਰਹਿੰਦੇ ਸਨ। ਕਮਿਊਨਿਸਟ ਪਾਰਟੀ ਦੇ ਨੇਤਾ ਸ. ਤੇਜਾ ਸਿੰਘ ਸੁਤੰਤਰ ਅਤੇ ਸੋਹਨ ਸਿੰਘ ਜੋਸ਼ ਕਾਫ਼ੀ ਸਮਾਂ ਅੰਗਰੇਜ਼ ਰਾਜ ਸਮੇਂ ਰੂਪੋਸ਼ ਰਹੇ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਨਾਹ ਤੇ ਸਹਾਇਤਾ ਲੈਂਦੇ ਰਹੇ। ਲੋਕ ਸੰਪਰਕ ਵਿਭਾਗ ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਰਾਜਿੰਦਰ ਲਾਲ ਅੰਗਰੇਜ਼ੀ ਰਾਜ ਸਮੇਂ ਸਰਕਾਰ ਦੇ ਖ਼ਿਲਾਫ਼ ਪ੍ਰਚਾਰ ਕਰਨ ਕਾਰਨ ਲੁਕ-ਛਿਪ ਕੇ ਰਹਿੰਦੇ ਰਹੇ। ਉਸ ਸਮੇਂ ਉਹਨਾਂ ਨੇ ਕੁਝ ਸਮਾਂ ਸਤਿਗੁਰਾਂ ਕੋਲ ਬਤੀਤ ਕੀਤਾ ਸੀ।"[3]

(ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ)

ਮੁਸਲਿਮ ਲੀਗ ਦੀ ਮੰਗ ਦੇਸ ਦੀ ਵੰਡ, ਦੂਜੀ ਸੰਸਾਰ ਲੜਾਈ ਨੇ ਭਾਰਤ ਛੱਡੋ ਅੰਦੋਲਨ ਦੇ ਚਲਦਿਆਂ ਸਰ ਸਟੈਫਰਡ ਕ੍ਰਿਪਸ ਨੇ 1942 ਈ. ਵਿੱਚ ਸੁਝਾਅ ਰੱਖਿਆ ਕਿ ਜੰਗ ਖ਼ਤਮ ਹੋਣ ਬਾਅਦ ਜੋ ਵੀ ਸੰਘ ਬਣੇ ਭਾਰਤੀ ਸੂਬਿਆਂ ਨੂੰ ਹੱਕ ਹੋਵੇਗਾ ਕਿ ਉਹ ਉਸ ਵਿੱਚ ਸ਼ਾਮਲ ਹੋਣ ਜਾਂ ਉਸ ਤੋਂ ਬਾਹਰ ਰਹਿ ਕੇ ਹੋਰ ਸੂਬਿਆਂ ਨਾਲ ਮਿਲ ਕੇ ਸਾਂਝੀ ਸਰਕਾਰ ਬਣਾਉਣ। ਇਹ ਇੱਕ ਤਰ੍ਹਾਂ ਨਾਲ ਮੁਸਲਮਾਨਾਂ ਨੂੰ ਵੱਖਰਾ ਦੇਸ ਦੇਣਾ ਸੀ ਕਿਉਂਕਿ ਪੰਜਾਬ, ਨਾਰਥ ਵੈਸਟ ਫਰੰਟੀਅਰ ਪ੍ਰਾਵਿੰਸ, ਬਲੋਚਿਸਤਾਨ, ਸਿੰਧ, ਬੰਗਾਲ, ਅਸਾਮ ਵਿੱਚ ਮੁਸਲਮਾਨਾਂ ਦੀ ਬਹੁਗਿਣਤੀ ਸੀ, ਸੋ ਉਹ ਵੱਖ ਹੋ ਸਕਦੇ ਸਨ। ਪਰ ਪੰਜਾਬ ਸਿੱਖਾਂ ਦਾ ਘਰ ਸੀ, ਉਹਨਾਂ ਨੂੰ ਲੱਗਾ ਕਿ ਇਸ ਨਾਲ ਉਹਨਾਂ ਨੂੰ ਹੀ ਮਾਰ ਪੈਣੀ ਸੀ ਸੋ ਸਿੱਖਾਂ ਨੂੰ ਕ੍ਰਿਪਸ ਦੀ ਸਕੀਮ ਨਾ-ਮਨਜ਼ੂਰ ਸੀ। ਇਹ ਵੱਖਰੀ ਗੱਲ ਹੈ ਕਿ ਮੁਸਲਿਮ ਲੀਗੀਆਂ ਨੇ ਵੀ ਇਹ ਕਹਿੰਦਿਆਂ ਕਿ ਸਾਨੂੰ ਪਾਕਿਸਤਾਨ ਤੋਂ ਘੱਟ ਕੁਝ ਮਨਜ਼ੂਰ ਨਹੀਂ, ਕ੍ਰਿਪਸ ਦੀ ਸਕੀਮ ਨਾ-ਮਨਜ਼ੂਰ ਕਰ ਦਿੱਤੀ।

ਗਿਆਨੀ ਕਰਤਾਰ ਸਿੰਘ ਨੇ ਅਗਸਤ 1944 ਈ. ਦੀ ਸਰਬ ਪਾਰਟੀ ਸਿੱਖ ਕਾਨਫ਼ਰੰਸ ਵਿੱਚ ਸਿੱਖਾਂ ਲਈ ਸੁਤੰਤਰ ਰਾਸ਼ਟਰ ਦੀ ਮੰਗ ਕੀਤੀ।

25 ਜੂਨ 1945 ਈ. ਨੂੰ ਵਾਇਸਰਾਇ ਲਾਰਡ ਵੇਵਲ ਨੇ ਸਰਕਾਰ ਤੇ ਭਾਰਤੀ ਨੇਤਾਵਾਂ ਦੀ ਗੱਲਬਾਤ ਦੇ ਰਾਹ ਵਿਚ ਪਏ ਅੜਿੱਕੇ ਨੂੰ ਖ਼ਤਮ ਕਰਨ ਲਈ ਸ਼ਿਮਲਾ ਕਾਨਫਰੰਸ ਕੀਤੀ। ਇਸ ਵਿੱਚ ਕਾਂਗਰਸ, ਮੁਸਲਿਮ ਲੀਗ, ਅਕਾਲੀ ਦਲ ਤੇ ਹੋਰ ਸਿਆਸੀ ਪਾਰਟੀਆਂ ਦੇ ਆਗੂ ਸੱਦੇ ਗਏ। ਸ਼ਾਮਲ ਹੋਣ ਵਾਲੇ ਆਗੂਆਂ ਵਿੱਚ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਅਬਦੁਲ ਕਲਾਮ ਅਜ਼ਾਦ, ਅਚਾਰੀਆ ਕ੍ਰਿਪਲਾਨੀ, ਗੋਬਿੰਦ ਵਲਭ ਪੰਤ, ਮੁਹੰਮਦ ਅਲੀ ਜਿਨਾਹ, ਲਿਆਕਤ ਅਲੀ, ਗਜ਼ਨ ਫਰਅਲੀ ਅਬਦੁਲ ਕਿਊਸ, ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਹਾਲਾਤ ਦਾ ਜਾਇਜ਼ਾ ਲੈਣ ਲਈ ਆਪਣੇ ਸ਼ਰਧਾਲੂ ਭਗਤ ਜਸਵੰਤ ਸਿੰਘ, ਡਾਕ ਮਾਸਟਰ ਦਰਸ਼ਨ ਸਿੰਘ ਦੇ ਘਰ ਰਹੇ ਸਨ। ਕਣੀਆਂ ਪੈਣ ਲੱਗੀਆਂ ਤਾਂ ਸਤਿਗੁਰੂ ਜੀ ਨੂੰ ਵੇਖ ਕੇ ਪੰਡਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਆਜ਼ਾਦ ਹੁਰੀਂ ਉੱਥੇ ਰੁਕ ਗਏ। ਵੰਡ ਦੇ ਹਾਲਾਤ ਬਣਨ ਬਾਰੇ ਗੱਲਬਾਤ ਹੋਈ ਤਾਂ ਵੰਡ ਬਾਰੇ ਚਿੰਤਾ ਪ੍ਰਗਟ ਕੀਤੀ ਗਈ। ਸਤਿਗੁਰੂ ਜੀ ਨੂੰ ਉਹਨਾਂ ਦੀ ਮੰਗ ਪੁੱਛੀ ਗਈ। ਸਤਿਗੁਰੂ ਜੀ ਨੇ ਜੋ ਬਚਨ ਕੀਤਾ, ਤਰਨ ਸਿੰਘ ਵਹਿਮੀ ਨੇ ਲਿਖਿਆ ਹੈ :

"ਸਤਿਗੁਰੂ ਜੀ ਬਚਨ ਕਰਦਿਆਂ ਪੰਡਤ ਜੀ ਨੂੰ ਕਿਹਾ, "ਦੇਸ ਸਾਡਾ ਭਾਰਤ ਆਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਕੇ ਚਾਹੁੰਦੇ ਹਾਂ ਸਾਡਾ ਦੇਸ ਵਧੇ-ਫੁੱਲੇ। ਨਹਿਰੂ ਜੀ ਬੜੇ ਸਤਿਕਾਰ ਨਾਲ ਕਿਹਾ, ਇਹ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁੱਢ ਬੱਧੇ ਤੇ ਉਸਾਰੀ ਤੁਮ੍ਹਾਰੀ ਕਿਰਪਾ ਸੇ ਹੋ ਰਹੀ ਹੈ।"[4] (ਜੱਸ ਜੀਵਨ, ਭਾਗ ਤੀਜਾ)

ਪਰ ਇਸ ਕਾਨਫ਼ਰੰਸ ਦਾ ਕੋਈ ਠੋਸ ਸਿੱਟਾ ਨਾ ਨਿਕਲਿਆ। ਇਸ ਦੀ ਜ਼ੁੰਮੇਵਾਰੀ ਲਾਰਡ ਵੇਵਲ ਤੇ ਜਿਨ੍ਹਾਂ ਦੇ ਸਿਰ ਸੀ। ਉਹਨਾਂ ਸਿਰ ਹੀ ਸਭ ਦੀ ਸ਼ਕਤੀ ਤੇ ਸਭ ਦਾ ਸਮਾਂ ਖ਼ਰਾਬ ਕਰਨ ਦਾ ਭਾਂਡਾ ਭੱਜਾ।

1945 ਈ. ਵਿੱਚ ਬਰਤਾਨੀਆਂ 'ਚ ਹੋਈਆਂ ਦੇਸ ਦੀਆਂ ਚੋਣਾਂ ਵਿੱਚ ਵਿਨਸਟਨ ਚਰਚਿਲ ਦੀ ਰੂੜੀਵਾਦੀ ਸਰਕਾਰ ਮੂੰਹ ਪਰਨੇ ਪਈ ਤੇ ਲੇਬਰ ਪਾਰਟੀ ਦੀ ਉਦਾਰਵਾਦੀ ਸਰਕਾਰ ਬਣੀ। ਉਸ ਨੇ ਭਾਰਤ ਦੀ ਅਜ਼ਾਦੀ ਦੇ ਮਸਲੇ ਨੂੰ ਹੱਲ ਕਰਨ ਲਈ ਤਿੰਨ ਕੈਬਨਿਟ ਵਜ਼ੀਰਾਂ–ਲਾਰਡ ਲੈਥਿਕ ਲਾਰੰਸ, ਸਰ ਸਟੈਫਰਡ ਕ੍ਰਿਪਸ ਤੇ ਮਿਸਟਰ ਏ.ਵੀ. ਅਲੈਗਜ਼ੈਂਡਰ ਉੱਤੇ ਆਧਾਰਿਤ ਮਿਸ਼ਨ ਭੇਜਿਆ ਜਿਹੜਾ ਕੈਬਨਿਟ ਮਿਸ਼ਨ ਵਲੋਂ ਚਰਚਿਤ ਹੋਇਆ। ਮਿਸ਼ਨ ਨੇ ਜਨਵਰੀ 1946 ਈ. ਨੂੰ ਭਾਰਤ ਫੇਰੀ ਪਾਈ ਅਤੇ ਇਥੇ ਹੋਈਆਂ ਚੋਣਾਂ ਸਮੇਂ ਰਾਜਨੀਤਿਕ ਹਾਲਾਤ ਦਾ ਜਾਇਜ਼ਾ ਲਿਆ। ਇਸ ਮਿਸ਼ਨ ਨੇ 16 ਮਈ 1946 ਨੂੰ ਆਪਣੇ ਵਲੋਂ ਤਿਆਰ ਕੀਤੀ ਯੋਜਨਾ ਦਾ ਐਲਾਨ ਕੀਤਾ। ਇਸ ਵਿੱਚ ਮੁਸਲਮਾਨਾਂ ਦੀ ਅਜ਼ਾਦੀ ਦੇ ਦਾਅਵੇ ਨੂੰ ਇੱਕ ਤਰ੍ਹਾਂ ਨਾਲ ਮੰਨ ਲਿਆ। ਇਸ ਵਿੱਚ ਉਹਨਾਂ ਦੇ ਬਹੁ ਗਿਣਤੀ ਵਾਲੇ ਸੂਬੇ ਸ਼ਾਮਲ ਕੀਤੇ ਗਏ ਪਰ ਸਿੱਖਾਂ ਨੂੰ ਘੱਟ-ਗਿਣਤੀ ਮੰਨ ਕੇ ਵੀ ਕੋਈ ਸੁਰੱਖਿਆ ਤੇ ਨਿਆਂ ਦੀ ਗਰੰਟੀ ਨਹੀਂ ਦਿੱਤੀ ਗਈ।

ਪੰਜਾਬ ਦੀ ਸੰਵਿਧਾਨ ਸਭਾ ਵਿੱਚ ਮੁਸਲਮਾਨਾਂ ਦੀਆਂ 23, ਹਿੰਦੂਆਂ ਦੀਆਂ 9 ਤੇ ਸਿੱਖਾਂ ਦੀਆਂ ਕੇਵਲ ਚਾਰ ਸੀਟਾਂ ਸਨ। ਉਹ ਸੀਟਾਂ ਆਬਾਦੀ ਦੇ ਆਧਾਰ ਉੱਤੇ ਰੱਖੀਆਂ ਗਈਆਂ। ਪਰ ਏਥੇ ਜੇ ਹਿੰਦੂ-ਸਿੱਖਾਂ ਦੀਆਂ ਸੀਟਾਂ ਜੋੜ ਵੀ ਦਿੱਤੀਆਂ ਜਾਣ ਤਾਂ ਵੀ ਮੁਸਲਮਾਨਾਂ ਦਾ ਪੱਲੜਾ ਭਾਰੀ ਰਹਿਣਾ ਹੀ ਸੀ ਤੇ ਸਿੱਟਾ ਫ਼ਿਰਕੂ ਹਕੂਮਤ। ਸਿੱਖਾਂ ਨੇ 9 ਤੇ 14 ਜੂਨ ਨੂੰ ਅੰਮ੍ਰਿਤਸਰ ਇੱਕ ਵਿਸ਼ਾਲ ਸੰਮੇਲਨ ਕੀਤਾ। ਇਸ ਵਿੱਚ ਕਾਂਗਰਸੀ, ਅਕਾਲੀ, ਨਿਰਮਲੇ, ਨਾਮਧਾਰੀ, ਨਿਹੰਗ ਤੇ ਹੋਰ ਸੰਸਥਾਵਾਂ ਦੇ ਸਿੱਖਾਂ ਨੇ ਸ਼ਿਰਕਤ ਕੀਤੀ। ਹਰਬੰਸ ਸਿੰਘ ਅਨੁਸਾਰ ਆਗੂਆਂ ਦੀ ਬੇਚੈਨੀ ਤੇ ਤਲਖੀ ਤਕਰੀਰਾਂ ਰਾਹੀਂ ਪ੍ਰਗਟ ਹੁੰਦੀ ਸੀ :

"ਜਥੇਦਾਰ (ਊਧਮ ਸਿੰਘ) ਨਾਗੋਕੇ ਨੇ ਇੱਕ ਖ਼ਾਸ ਗੱਲ ਇਹ ਕਹੀ ਕਿ ਸਿੱਖਾਂ ਦਾ ਦੁਸ਼ਮਨ ਨਾ ਜਿਨਾਹ ਹੈ ਅਤੇ ਨਾ ਉਸ ਦੇ ਪਿਛਲੱਗ ਮੁਸਲਮਾਨ, ਸਿੱਖਾਂ ਦੀ ਦੁਸ਼ਮਨ ਅੰਗਰੇਜ਼ ਸਰਕਾਰ ਹੈ ਜਿਸ ਨੇ ਸਿੱਖਾਂ ਨਾਲ ਭਾਰੀ ਧੋਖਾ ਕੀਤਾ ਹੈ। ਉਸ ਨੇ ਸੁਝਾਅ ਦਿੱਤਾ ਕਿ ਜਿਵੇਂ ਸਿੱਖਾਂ ਨੇ ਅੰਗਰੇਜ਼ਾਂ ਦੀ ਲੜਾਈ ਵਿੱਚ ਉਨ੍ਹਾਂ ਦੀ ਮਦਦ ਕਰਨ ਲਈ ਦੋ ਲੱਖ ਜਵਾਨਾਂ ਦੀ ਭਰਤੀ ਭਾਰਤੀ ਫ਼ੌਜ ਨੂੰ ਦਿੱਤੀ ਸੀ, ਉਸੇ ਤਰ੍ਹਾਂ ਹੁਣ ਆਪਣੀ ਕੌਮ ਦੀ ਰਾਖੀ ਲਈ ਦੋ ਲੱਖ ਜਵਾਨਾਂ ਦੀ ਫ਼ੌਜ ਖੜ੍ਹੀ ਕੀਤੀ ਜਾਵੇ। ਪੰਜਾਬ ਵਿਧਾਨ ਸਭਾ ਦੇ ਇੱਕ ਹੋਰ ਮੈਂਬਰ, ਈਸ਼ਰ ਸਿੰਘ ਮਝੈਲ ਨੇ ਅੱਖਾਂ ਵਿੱਚ ਹੰਝੂ ਭਰ ਕੇ ਕਿਹਾ ਕਿ ਅੰਗਰੇਜ਼ਾਂ ਨੇ ਸਾਡੇ ਨਾਲ ਜੋ ਬੇਇਨਸਾਫ਼ੀ ਕੀਤੀ ਹੈ ਉਸ ਦਾ ਹੱਲ ਹੁਣ ਇਹੀ ਹੈ ਕਿ ਅਸੀਂ ਹੁਣ ਆਪਣੀ ਰੱਖਿਆ ਆਪ ਕਰਨ ਲਈ ਕੁਰਬਾਨੀਆਂ ਕਰਨ ਲਈ ਤਿਆਰ ਹੋ ਜਾਈਏ।"[5]

(ਸਾਡਾ ਵਿਰਸਾ)

ਹੋਰ ਬੋਲਣ ਵਾਲਿਆਂ ਵਿਚ ਪ੍ਰਿੰ. ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ, ਬਾਵਾ ਬਚਿੱਤਰ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫਰ, ਮਾ: ਤਾਰਾ ਸਿੰਘ, ਅਕਾਲ ਤਖ਼ਤ ਦੇ ਜੱਥੇਦਾਰ

ਮੋਹਨ ਸਿੰਘ ਸਨ। ਅਗਲੇ ਦਿਨ 10 ਜੂਨ ਨੂੰ ਸ. ਉੱਜਲ ਸਿੰਘ ਨੇ ਕੈਬਿਨਿਟ ਮਿਸ਼ਨ ਪਲਾਨ ਰੱਦ ਕਰਨ ਦਾ ਮਤਾ ਪੇਸ਼ ਕੀਤਾ ਜਿਸ ਦੀ ਤਾਈਦ ਗਿਆਨੀ ਕਰਤਾਰ ਸਿੰਘ ਨੇ ਕੀਤੀ। ਸਰਬਸੰਮਤੀ ਨਾਲ ਮਤਾ ਪਾਸ ਹੋਇਆ। ਅਗਲੀ ਲੜਾਈ ਲਈ ਸਿੱਖ ਪ੍ਰਤੀਨਿਧ ਬੋਰਡ ਬਣਾਇਆ ਗਿਆ। ਮੁਸਲਿਮ ਲੀਗ ਨੇ 27 ਜੁਲਾਈ 1946 ਈ. ਨੂੰ ਬੰਬਈ ਵਿੱਚ ਡਾਇਰੈਕਟ ਐਕਸ਼ਨ (ਸਿੱਧੀ ਕਾਰਵਾਈ) ਦਾ ਮਤਾ ਪਾਸ ਕੀਤਾ। ਇਸ ਦਾ ਮਤਲਬ ਕਾਨੂੰਨ ਦੇ ਖ਼ਿਲਾਫ਼ ਲੜਾਈ ਸੀ। ਲੀਗ ਦੀ ਕੌਂਸਲ ਦੇ ਇੱਕ ਮੈਂਬਰ ਸਰਕਾਰ ਅਬਦ-ਉਰ-ਰਬ ਨਿਸ਼ਤਰ ਨੇ ਸਿੱਧਾ ਕਿਹਾ, "ਪਾਕਿਸਤਾਨ ਕੇਵਲ ਹੋਰਨਾਂ ਦਾ ਖ਼ੂਨ ਵਹਾ ਕੇ ਹੀ ਮਿਲ ਸਕਦਾ ਹੈ। ਮੁਸਲਮਾਨ ਅਹਿੰਸਾ ਦੇ ਪੁਜਾਰੀ ਨਹੀਂ।" ਇਸ ਖਾਨਾਜੰਗੀ ਦੀ ਝਲਕ ਕਲਕੱਤੇ ਵਿੱਚ ਮਿਲੀ ਜਿਥੇ 16 ਅਗਸਤ ਤੋਂ ਚਾਰ ਦਿਨ ਗ਼ੈਰ-ਮੁਸਲਮਾਨਾਂ ਲਈ ਕੁਹਰਾਮ ਮੱਚਿਆ ਰਿਹਾ। ਕਤਲਾਂ, ਲੁੱਟਾਂ, ਖੋਹਾਂ, ਅੱਗਾਂ ਲਈ ਸੁਹਰਾਵਰਦੀ ਮੁੱਖ ਮੰਤਰੀ ਬੰਗਾਲ ਨੇ ਇਕ ਤਰ੍ਹਾਂ ਨਾਲ ਬੂਹੇ ਖੋਲ੍ਹ ਦਿੱਤੇ ਸਨ।

2 ਸਤੰਬਰ 1946 ਈ. ਨੂੰ ਪੰਡਤ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠ ਕਾਂਗਰਸ ਦੀ ਅੰਤਰਿਮ ਸਰਕਾਰ ਨੂੰ ਸਹੁੰ ਚੁਕਾਈ ਗਈ। ਇਸ ਵਿੱਚ ਸਿੱਖਾਂ ਦਾ ਪ੍ਰਤੀਨਿਧ ਸ. ਬਲਦੇਵ ਸਿੰਘ, ਕੈਬਨਿਟ ਮੰਤਰੀ ਸੀ।

ਕਤਲੇਆਮ ਦੀ ਮੁਸਲਮਾਨੀ ਅੱਗ ਨੇ ਪੰਜਾਬ ਵੱਲ ਰੁਖ਼ ਕਰ ਲਿਆ ਕਿਉਂਕਿ ਇਹ ਵੀ ਮੁਸਲਿਮ ਬਹੁਗਿਣਤੀ ਵਾਲਾ ਸੂਬਾ ਸੀ। ਜ਼ਿਲ੍ਹਾ ਹਜ਼ਾਰਾ ਦੇ ਆਟੇ ਵਿਚ ਲੂਣ ਬਰਾਬਰ ਹਿੰਦੂ-ਸਿੱਖਾਂ ਨੇ ਲੁੱਟਾਂ, ਖੋਹਾਂ, ਕਤਲਾਂ, ਜਬਰ-ਜਿਨਾਹ ਦੀ ਤ੍ਰਾਸਦੀ ਹੰਢਾਈ। ਮੁਸਲਮਾਨ ਪਾਗਲਾਂਹਾਰ ਮੁਲਤਾਨ, ਰਾਵਲਪਿੰਡੀ ਤੇ ਹੋਰ ਸ਼ਹਿਰੀ ਘੁੰਮ ਕੇ ਕੁਹਰਾਮ ਮਚਾਉਣ ਲੱਗੇ।

ਗਾਂਧੀ ਦੀ ਨਾ ਬਿਹਾਰ ਵਿਚ ਸੁਣੀ ਗਈ ਨਾ ਨੋਆਖਲੀ ਵਿੱਚ, ਉਹ ਮੌਤ ਦਾ ਤਾਂਡਵ ਵੇਖ ਕੇ ਦੁਖੀ ਸੀ। ਉਸ ਨੇ ਇਹ ਕਿਹਾ ਕਿ ਲੋਕ ਮੈਨੂੰ ਮਹਾਤਮਾ ਕਹਿੰਦੇ ਹਨ ਪਰ ਕਦਰ ਜਮਾਂਦਾਰ ਜਿੰਨੀ ਵੀ ਨਹੀਂ ਕਰਦੇ।

ਦੇਸ ਦੀ ਵੰਡ ਯਕੀਨੀ ਸੀ ਜਿਸ ਦੀ ਤ੍ਰਾਸਦੀ ਪੰਜਾਬ ਤੇ ਬੰਗਾਲ ਨੂੰ ਭੋਗਣੀ ਪੈਣੀ ਸੀ। ਸੋ ਉਹਨਾਂ ਕੂਕਿਆਂ ਨੂੰ ਵੰਡ ਦੇ ਨੁਕਸਾਨ ਤੋਂ ਬਚਾਉਣ ਲਈ ਸਤਿਗੁਰੂ ਜੀ ਨੇ ਸੁਰੱਖਿਅਤ ਇਲਾਕਿਆਂ ਵਿੱਚ ਉਹਨਾਂ ਲਈ ਥਾਵਾਂ ਵੇਖਣੀਆਂ ਸ਼ੁਰੂ ਕੀਤੀਆਂ। ਉਸ ਵੇਲੇ ਤਹਿਸੀਲ ਸਿਰਸਾ (ਹੁਣ ਜ਼ਿਲ੍ਹਾ) ਤੋਂ ਅਗਲੇ ਇਲਾਕੇ ਵਿਚ ਚੁਰੂ ਦੇ ਸੇਠਾਂ ਧਨਪਤ ਸਿੰਘ, ਚੰਪਾ ਲਾਲ ਦੀ ਇਸ ਜ਼ਮੀਨ ਦਾ ਸੌਦਾ ਕਰ ਲਿਆ। ਜਗਮਲੇਰਾ, ਚੁਚਾਲ ਕੋਟਲੀ, ਅਲੀਪੁਰ ਕੰਜਰਵਾਲ ਦੀ ਇਹ ਜ਼ਮੀਨ 12430 ਏਕੜ ਸੀ। 5500 ਰੁਪਏ ਮੁਰੱਬੇ ਦੇ ਹਿਸਾਬ ਨਾਲ ਸਿੱਖਾਂ ਤੋਂ ਮਾਇਆ ਇਕੱਠੀ ਕਰਕੇ 12 ਜਨਵਰੀ/18 ਫ਼ਰਵਰੀ 1947 ਨੂੰ ਇਸ ਦੀ ਰਜਿਸਟਰੀ ਕਰਵਾਈ ਗਈ। ਜ਼ਮੀਨ ਬਾਅਦ ਵਿੱਚ ਆਈ ਰਕਮ ਅਨੁਸਾਰ ਵੰਡੀ ਗਈ।

1947 ਈ. ਦਾ ਨਾਮਧਾਰੀ ਹੋਲਾ ਮਹੱਲਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਸ਼ੇਖੂਪੁਰਾ (ਬੇਦਾਦ) ਜ਼ਿਲ੍ਹਾ ਗੁਜਰਾਂਵਾਲਾ ਵਿੱਚ ਸੀ। ਉਸ ਹੋਲੇ ਵਿੱਚ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਨੂੰ ਤਰਨ ਸਿੰਘ ਵਹਿਮੀ ਦੇ ਸ਼ਬਦਾਂ ਵਿੱਚ ਇਹ ਹੁਕਮ ਕੀਤਾ :

"ਕੋਈ ਕੂਕਾ ਇਹ ਨਾ ਕਹੇ ਕਿ ਕਿਸੇ ਨੂੰ ਪਤਾ ਨਹੀਂ ਦਿੱਤਾ। ਜੇ ਭਲਾ ਚਾਹੁੰਦੇ ਹੋ ਅਬਲ ਤਾਂ ਬਿਆਸ ਤੋਂ ਪਾਰ ਹੋ ਜਾਓ, ਨਹੀਂ ਤਾਂ ਰਾਵੀਓਂ ਜ਼ਰੂਰ ਪਾਰ ਹੋ ਜਾਓ, ਜਿਸ ਬਚਣਾ ਹੈ। ਜੇ ਬੁਹੜਾ ਭੀ ਉੱਦਮ ਕਰੋ, ਉਹ ਬਾਲ-ਬੱਚਾ ਤਾਂ ਜ਼ਰੂਰ ਹੀ ਸਾਂਭ ਲਾਹੌਰ ਦੇ ਜ਼ਿਲ੍ਹੇ ਤੋਂ ਪਾਰ ਕਰ ਲੈਣ। ਇਹ ਭੀ ਬਚਨ ਕੀਤਾ, ਕੂਕਿਓ ਤੁਸਾਂ ਨਾ ਕਿਸੇ ਨੂੰ ਮਾਰਨਾ, ਨਾ ਕਿਸੇ ਦੀ ਕੋਈ ਚੀਜ਼ ਚੁਰਾਉਣੀ, ਖੋਹਣੀ, ਤੁਹਾਡਾ ਬੁਰਾ ਸਮਝਦਾਰ ਘੱਟ ਕਰੇਗਾ।"[6] (ਜੱਸ ਜੀਵਨ, ਭਾਗ ਚੌਥਾ)

ਆਪ ਨੂੰ ਇਹ ਵੀ ਪਤਾ ਸੀ ਕਿ ਸਿੱਖ ਬਦਲਦੇ ਹਾਲਾਤ ਤੋਂ ਅਨਜਾਣ ਹਨ, ਭੋਲੇ ਹਨ। ਸੋ ਆਪ ਉਨ੍ਹਾਂ ਦੇ ਪਿੰਡਾਂ ਵਿੱਚ ਗਏ ਤੇ ਕਿਹਾ, 'ਮੇਰੇ ਤੇ ਤਰਸ ਕਰੋ, ਤੇ ਨਿਕਲ ਜਾਓ।' ਉਹਨਾਂ ਨੇ ਪੱਛਮੀ ਪੰਜਾਬ ਦੇ ਸ਼ੇਖੂਪੁਰਾ, ਗੁਜਰਾਂਵਾਲਾ, ਸਰਗੋਧਾ, ਸਿਆਲਕੋਟ, ਲਾਇਲਪੁਰ, ਮਿੰਟਗੁਮਰੀ, ਲਾਹੌਰ ਆਦਿ ਜ਼ਿਲਿਆਂ ਦੇ ਦੌਰੇ ਕੀਤੇ। ਕਈ ਪਿੰਡਾਂ ਸ਼ਹਿਰਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਨੂੰ ਭੇਜਿਆ ਗਿਆ। ਸਿੱਖਾਂ ਨੂੰ ਬੜੀ ਪੱਕੀ ਕੀਤੀ ਕਿ ਘਰਾਂ, ਕੰਮਾਂ ਜਾਇਦਾਦਾਂ ਦਾ ਮੋਹ ਛੱਡ ਦਿਓ। ਮੰਨਣ ਵਾਲੇ ਸੁਖੀ ਰਹੇ।

15 ਅਗਸਤ 1947 ਨੂੰ ਦੇਸ਼ ਦੀ ਅਜ਼ਾਦੀ ਦਾ ਐਲਾਨ ਹੋਇਆ ਪਰ ਹਿੰਦ-ਪਾਕਿ ਸਰਹੱਦ ਦਾ ਫ਼ੈਸਲਾ 18 ਅਗਸਤ 1947 ਨੂੰ ਸੁਣਾਇਆ ਗਿਆ। ਹਿੰਦੂ-ਸਿੱਖਾਂ ਦੇ ਕਾਫ਼ਲੇ ਪਾਕਿਸਤਾਨੀ ਪੰਜਾਬ ਵਿਚੋਂ ਜਾਨਾਂ ਬਚਾ ਕੇ ਨਿਕਲਣ ਲੱਗੇ। ਕਈ ਬਚ ਕੇ ਏਧਰ ਪਹੁੰਚ ਗਏ। ਕਈ ਇੱਜ਼ਤ-ਆਬਰੂ ਤੇ ਧਨ-ਮਾਲ ਨਾਲ ਜਾਨਾਂ ਤੋਂ ਵੀ ਹੱਥ ਧੋ ਬੈਠੇ। ਫ਼ਿਰਕੂ ਫ਼ਸਾਦਾਂ ਬਾਰੇ ਸੋਹਨ ਸਿੰਘ ਜੋਸ਼ ਨੇ ਲਿਖਿਆ :

"1946-47 ਦੇ ਹਿੰਦੂ-ਮੁਸਲਿਮ ਫ਼ਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁੱਲ ਸਕਦੇ। ਉਹਨਾਂ ਦਿਨਾਂ ਵਿੱਚ ਜਾਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿੱਚ ਕੂਕੇ ਸਨ ਜਾਂ ਕਮਿਊਨਿਸਟ, ਜਿਨ੍ਹਾਂ ਨੇ ਆਪਣੇ ਸਿਰਾਂ ਉਤੇ ਫ਼ਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ।... ਉਹ ਸਭ ਇਹਨਾਂ ਫ਼ਸਾਦਾਂ ਵਿਚੋਂ

ਹੋ ਕੇ ਰੋਕਣ ਲਈ ਛਾਤੀਆਂ ਡਾਹ ਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲਪ੍ਰਸਤੀ ਉਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।'' (ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ)

ਸਤਿਗੁਰੂ ਜੀ ਨੇ ਅੰਮ੍ਰਿਤਸਰ, ਸ੍ਰੀ ਭੈਣੀ ਸਾਹਿਬ ਲੰਗਰ ਲੁਆਏ ਤੇ ਆਏ ਕੂਕੇ ਸਿੱਖਾਂ ਨੂੰ ਚੁਚਾਲ ਕੋਟਲੀ ਜਿਸ ਦਾ ਨਾਂ ਸ੍ਰੀ ਜੀਵਨ ਨਗਰ ਰੱਖਿਆ ਗਿਆ, ਭੇਜਿਆ ਗਿਆ। ਕੁਝ ਆਪਣੀ ਹਿੰਮਤ ਤੇ ਮਿਹਨਤ ਨਾਲ ਹੋਰ ਥਾਈਂ ਨਿਕਲ ਗਏ।

ਇੰਜ ਕੂਕਿਆਂ ਦੇ 12 ਅਪਰੈਲ ਨੂੰ 1857 ਈ. ਸ਼ੁਰੂ ਕੀਤੇ ਸੁਤੰਤਰਤਾ ਸੰਗਰਾਮ ਦਾ ਸਿੱਟਾ 90 ਸਾਲਾਂ ਬਾਅਦ ਨਿਕਲਿਆ। ਦੇਸ ਨੇ ਰਾਜਨੀਤਕ ਆਜ਼ਾਦੀ ਤਾਂ ਪ੍ਰਾਪਤ ਕਰ ਲਈ। ਲੋਕ ਮੁੜ ਵਸੇਬੇ ਤੇ ਦੇਸ ਦੀ ਮੁੜ ਉਸਾਰੀ ਲਈ ਲੱਕ ਬੰਨ੍ਹ ਕੇ ਜੁਟ ਗਏ।

**ਹਵਾਲੇ :**


1. ਪਰਤਾਪ ਸਦਾ ਗੁਰੂ ਕਾ ਘਟਿ ਘਟਿ : ਜਸਵਿੰਦਰ ਸਿੰਘ ਐਮ. ਏ., ਤਾਰਾ ਸਿੰਘ ਅਨਜਾਣ
2. ਸਤਿਗੁਰੂ ਰਾਮ ਸਿੰਘ : ਮਾ. ਨਿਹਾਲ ਸਿੰਘ
3. ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ : ਜਗਮੋਹਨ ਸਿੰਘ
4. ਜੱਸ ਜੀਵਨ, ਭਾਗ ਤੀਜਾ : ਤਰਨ ਸਿੰਘ ਵਹਿਮੀ
5. ਸਾਡਾ ਵਿਰਸਾ : ਹਰਬੰਸ ਸਿੰਘ
6. ਜੱਸ ਜੀਵਨ, ਭਾਗ ਚੌਥਾ : ਤਰਨ ਸਿੰਘ ਵਹਿਮੀ
7. ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ : ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ


## ਵਧਾਈਆਂ

ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ, ਨਾਮਧਾਰੀ ਪੰਜਾਬੀ ਸਾਹਿਤ ਸਭਾ, ਇਲਾਕਾ ਸ੍ਰੀ ਜੀਵਨ ਨਗਰ ਦੇ ਪੰਜ ਮੈਂਬਰਾਂ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਸਾਲ ਚੌਦਾਂ, ਪੰਦਰਾਂ, ਸੋਲਾਂ ਤੇ ਸਤਾਰਾਂ ਦੇ ਅਵਾਰਡ ਦਿੱਤੇ ਗਏ, ਜੋ ਹੁਣ ਤੱਕ ਬਕਾਇਆ ਸਨ।

ਉਹਨਾਂ ਵਿੱਚ–

1–ਸਵਰਗੀ ਸ੍ਰੀ ਸਾਧੂ ਸਿੰਘ ਜੀ ਕਿਸਾਨ ਨੂੰ ਬਾਬਾ ਸ਼ੇਖ ਫਰੀਦ ਅਵਾਰਡ ਇਕ ਲੱਖ ਦਸ ਹਜ਼ਾਰ ਰੁਪਏ। ਜੋ ਉਹਨਾਂ ਦੇ ਜਿਉਂਦਿਆਂ ਐਲਾਨਿਆ ਗਿਆ ਸੀ। ਪਰ ਇਹ ਅਵਾਰਡ ਉਹ ਆਪ ਪ੍ਰਾਪਤ ਨਾ ਕਰ ਸਕੇ ਤੇ ਡੇਢ ਕੁ ਸਾਲ ਪਹਿਲਾਂ ਵਿਛੋੜਾ ਦੇ ਗਏ।

2–ਲਖਵਿੰਦਰ ਸਿੰਘ ਬਾਜਵਾ ਨੂੰ ਸੰਤ ਤਰਨ ਸਿੰਘ ਵਹਿਮੀ ਅਵਾਰਡ, ਇਕ ਲੱਖ ਰੁਪਏ, 2014 ਲਈ।

3–ਹਰਭਜਨ ਸਿੰਘ ਰਾਜਾ ਨੂੰ ਹਰਭਜਨ ਸਿੰਘ ਰੇਣੂ ਅਵਾਰਡ, ਪੰਜਾਹ ਹਜਾਰ ਰੁਪਏ।

4–ਪੂਰਨ ਸਿੰਘ ਨਿਰਾਲਾ ਨੂੰ ਹਰਭਜਨ ਸਿੰਘ ਰੇਣੂ ਅਵਾਰਡ, ਪੰਜਾਹ ਹਜ਼ਾਰ ਰੁਪਏ।

5–ਕਰਨੈਲ ਸਿੰਘ ਅਸਪਾਲ ਨੂੰ ਰਾਗੀ ਢਾਡੀ ਅਵਾਰਡ, ਪੰਜਾਹ ਹਜ਼ਾਰ ਰੁਪਏ।

ਇਸ ਦੀ ਰਾਸ਼ੀ ਕਰੋਨਾ ਦੇ ਚਲਦਿਆਂ ਬੈਂਕ ਵਿੱਚ ਭੇਜ ਦਿੱਤੀ ਗਈ ਅਤੇ ਸਰਟੀਫਿਕੇਟ ਵੱਟਸਪਐਪ ਰਾਹੀਂ। ਕਰੋਨਾ ਸੰਕਟ ਬੀਤ ਜਾਣ ਤੇ ਸਰਕਾਰ ਵੱਲੋਂ ਬੁਲਾ ਕੇ ਸਨਮਾਨਿਤ ਵੀ ਕੀਤਾ ਜਾਵੇਗਾ। ਇਹ ਅਕਾਦਮੀ ਅਫਸਰਾਂ ਦਾ ਕਹਿਣਾ ਹੈ। ਉੱਘੀ ਲੇਖਿਕਾ ਜਗੀਰ ਕੌਰ ਸੰਧੂ ਐਲਨਾਬਾਦ ਨੂੰ ਵੀ ਮਰਨ ਉਪਰੰਤ ਢਾਈ ਲੱਖ ਰੁਪਏ ਦਾ ਹਰਿਆਣਾ ਪੰਜਾਬੀ ਗੌਰਵ ਪੁਰਸਕਾਰ ਦਿੱਤਾ ਗਿਆ ਹੈ।


*—ਲਖਵਿੰਦਰ ਸਿੰਘ ਬਾਜਵਾ*

*ਪ੍ਰਧਾਨ ਨਾਮਧਾਰੀ ਸਾਹਿਤ ਸਭਾ,*

*ਸ੍ਰੀ ਜੀਵਨ ਨਗਰ, ਸਰਸਾ, ਹਰਿਆਣਾ।*


ਅਦਾਰਾ ਵਰਿਆਮ ਸਾਰੇ ਸਨਮਾਨਿਤ ਸੱਜਣਾਂ ਨੂੰ ਹਾਰਦਿਕ ਵਧਾਈਆਂ ਪੇਸ਼ ਕਰਦਾ ਹੈ।

ਕੂਕਾ-ਲਹਿਰ ਦੇ ਅਮਰ ਨਾਇਕ:

# ਸਿੱਖੀ ਸਿਦਕ ਦੀ ਅਨੂਠੀ ਮਿਸਾਲ : ਮਾਈ ਬੁੱਧਾਂ ਅਤੇ ਪੁੱਤਰ ਸੰਤ ਗੁਰਮੁਖ ਸਿੰਘ ਅਬੁਲ ਖੁਰਾਣਾ



-ਸੁਵਰਨ ਸਿੰਘ ਵਿਰਕ

ਸਿਖੀ ਤਾ ਭਾਈ ਗੁਰ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖੁ ਨਹੀ ਬਣਦਾ, ਨਹੀ ਸਾਧ ਬਣਦਾ ਹੈ, ਭਾਮੇ ਕਿਤਨੇ ਬਾਣੇ ਬਣਾਵੇ ਕੋਈ, ਪਰ ਗੁਰੂ ਸਬਦ ਮੰਨੇ ਬਿਨਾ ਕੁਛ ਵੀ ਨਹੀ ਹਥਿ ਆਉਦਾ, ਏਹੁ ਸ੍ਰਬ ਸਾਸਤ੍ਰ ਕਾ ਮਤੁ ਹੈ।❶

ਗੁਰੂ ਦਾ ਸ਼ਬਦ ਜਾਂ ਬਚਨ ਮੰਨਣਾਂ ਸਾਧਾਰਨ ਹਾਲਾਤ ਵਿੱਚ ਤਾਂ ਕਈ ਵੇਰ ਬੜਾ ਸੌਖਿਆ ਹੀ ਮੰਨਿਆ ਜਾ ਸਕਦਾ ਹੈ ਪਰ ਜਦੋਂ ਕਦੇ ਅਜਿਹੇ ਹਾਲਾਤ ਬਣ ਜਾਣ ਜਦੋਂ ਲੋਕ ਲਾਜ ਜਾਂ ਨੱਕ ਨਮੂਜ ਵੀ ਦਾਅ ਉੱਤੇ ਲੱਗ ਜਾਏ ਤਾਂ ਫਿਰ ਵੱਡੇ ਦਿਲ ਗੁਰਦੇ ਅਤੇ ਦ੍ਰਿੜ ਨਿਸ਼ਚੇ ਵਾਲੇ ਸਿੱਖ ਜਾਂ ਸਿੱਖਣੀਆਂ ਹੀ ਇਸ ਪ੍ਰੀਖਿਆ ਵਿੱਚੋਂ ਸਫਲ ਹੁੰਦੇ ਹਨ। ਨਾਮਧਾਰੀ ਪੰਥ ਵਿੱਚ ਐਸੇ ਸਿਦਕੀ ਸਿੱਖ ਪਰਿਵਾਰਾਂ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ, ਜਿਹਨਾਂ ਅਜਿਹੀਆਂ ਮੁਸ਼ਕਿਲ ਘੜੀਆਂ ਵਿੱਚ ਵੀ ਗੁਰੂ ਬਚਨਾਂ ਤੇ ਫੁੱਲ ਚੜ੍ਹਾਏ ਹਨ। ਉਨ੍ਹੀਵੀਂ ਸਦੀ ਦੇ ਮਗਰਲੇ ਅੱਧ ਵਿੱਚ ਪੰਜਾਬ ਦੇ ਜ਼ਿਲ੍ਹਾ ਫੀਰੋਜ਼ਪੁਰ ਦੇ ਕੋਟ ਭਾਈ ਪੁਲੀਸ ਥਾਨਾ ਦੇ ਪਿੰਡ ਹੁਸਨਰ ਵਿੱਚ ਜਨਮ ਲੈਣ ਵਾਲੀ, ਬੀਬੀ ਬੁੱਧਾਂ ਉਰਫ ਬੁੱਧ ਕੌਰ ਵੀ ਸਬਰ, ਸਿਦਕ, ਸੰਤੋਖ ਅਤੇ ਮੋਹ ਮਾਇਆ ਤੋਂ ਉੱਪਰ ਉੱਠੇ ਹੋਏ, ਅੰਦਰੋਂ ਬਾਹਰੋਂ ਪੂਰੇ ਤੌਰ ਤੇ ਆਪਣੇ ਸਤਿਗੁਰੂ ਦੇ ਰੰਗ ਵਿੱਚ ਰੰਗੇ ਹੋਏ ਸਨ। ਯਾਦ ਰਹੇ ਕਿ–ਹੁਸਨਰ ਅਤੇ ਇਸਦੇ ਆਸ ਪਾਸ ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਕੂਕਾ ਅੰਦੋਲਨ ਅਤੇ ਨਾਮਧਾਰੀ ਸਿੱਖੀ ਦਾ ਬਹੁਤ ਜ਼ੋਰ ਸੀ। ਫਰਵਰੀ-ਮਾਰਚ 1869 ਵਿੱਚ ਵਾਪਰੇ, ਨਾਮਧਾਰੀ ਇਤਿਹਾਸ ਦੇ ਥਰਾਜਵਾਲਾ ਕਾਂਡ ਨੂੰ ਅੰਗਰੇਜ਼ ਸਰਕਾਰ ਨੇ ਆਪਣੇ ਵਿਰੁੱਧ ਕੂਕਿਆਂ ਦੀ ਪਹਿਲੀ ਬਗਾਵਤ ਦਾ ਨਾਂਉਂ ਦਿੱਤਾ ਸੀ। ਮਾਈ ਬੁੱਧਾਂ ਅਰੋੜੇ ਪਰਿਵਾਰ ਵਿੱਚੋਂ ਸੀ। ਉਸਦੇ ਮਾਪਿਆਂ ਨੇ ਉਸਦਾ ਵਿਆਹ ਤਦੋਂ ਕੇ ਸਿਰਸਾ ਜ਼ਿਲ੍ਹਾ ਦੇ ਥਾਣਾ ਮਲੋਟ ਤੇ ਪਿੰਡ ਅਬੁਲ ਖੁਰਾਣਾ ਦੇ ਸੇਠ ਸੁਜਾਨਾ ਰਾਮ ਨਾਲ ਕਰ ਦਿੱਤਾ।❷ ਸੰਨ 1885 ਈ. ਵਿੱਚ ਸਿਰਸਾ ਜ਼ਿਲ੍ਹਾ ਟੁੱਟਣ ਬਾਅਦ ਉਪਰੋਕਤ ਪਿੰਡ ਵੀ ਮਲੋਟ, ਅਬੋਹਰ, ਫਾਜ਼ਿਲਕਾ ਸਮੇਤ ਫੀਰੋਜ਼ਪੁਰ ਜ਼ਿਲ੍ਹੇ ਦਾ ਹਿੱਸਾ ਬਣ ਗਏ।

ਮਾਲਵੇ ਵਿੱਚ ਫੈਲੀ ਨਾਮਧਾਰੀ ਗੁਰਸਿੱਖੀ ਦੀ ਸੁਗੰਧ ਸੇਠ ਸੁਜਾਨਾ ਰਾਮ ਹੋਰਾਂ ਤੱਕ ਵੀ ਪਹੁੰਚੀ ਅਤੇ ਉਹ ਵੀ ਆਪਣੀ ਧਰਮ ਪਤਨੀ ਬੀਬੀ ਬੁੱਧਾਂ ਸਮੇਤ, ਨਾਮਧਾਰੀ ਸੰਗਤ ਦਾ ਭਾਗ ਬਣ ਗਿਆ। ਮਲੋਟ ਦੇ ਨੇੜੇ ਪਿੰਡ ਕੁਰਾਈਵਾਲੇ ਦਾ ਚਾਂਦੀ ਰਾਮ ਬਾਣੀਆਂ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦਾ ਨਾਮਧਾਰੀ ਸਿੱਖ ਸੀ। 1893 ਈ. ਵਿੱਚ ਮੁਕਤਸਰ ਦੀ ਮਾਘੀ ਤੇ ਦਰਸ਼ਨ ਮੇਲੇ ਕਰਕੇ ਗੁਰੂ ਹਰੀ ਸਿੰਘ ਜੀ ਨੇ ਉਪਰੋਕਤ ਬਾਣੀਏ ਸਿੱਖ ਵੱਲ ਉਤਾਰਾ ਕੀਤਾ ਸੀ।❸ ਸੁਜਾਨਾ ਰਾਮ ਜੀ ਕਾਰੋਬਾਰ ਵਧਣ ਫੁੱਲਣ ਤੇ ਮਲੋਟ ਆ ਗਏ ਸਨ। ਹੋ ਸਕਦਾ ਹੈ ਕਿ ਉਪਰੋਕਤ ਭਾਈ ਚਾਂਦੀ ਰਾਮ ਵੀ ਉਹਨਾਂ ਨੂੰ ਨਾਮਧਾਰੀ ਸਿੱਖੀ ਵੱਲ ਪ੍ਰੇਰਣ ਵਾਲਿਆਂ ਵਿੱਚੋਂ ਇੱਕ ਹੋਵੇ।

ਉਪਰੋਕਤ ਸੇਠ ਸੁਜਾਨਾ ਰਾਮ ਦੇ ਚਾਰ ਭਰਾ ਸਨ। ਪਰ ਇਹਨਾਂ ਵਿੱਚੋਂ ਇਕ ਉਹ ਹੀ ਕੂਕਾ ਬਣਨ ਦਾ ਸੁਭਾਗ ਹਾਸਿਲ ਕਰ ਸਕਿਆ ਸੀ। ਸੁਜਾਨਾ ਰਾਮ ਦੇ ਕਾਰੋਬਾਰ ਦਾ ਅੰਦਾਜ਼ਾ, ਇਸ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਇਹਨਾਂ ਦਾ ਘਰ ਘਰਾਣਾ, ਸਿਰਸੇ ਵਿੱਚ ਹਿਸਾਰ ਰੋਡ ਤੇ ਕੋਈ ਚਾਰ ਦਹਾਕਿਆਂ ਤੱਕ ਬੜੀ ਪ੍ਰਸਿੱਧ, ਸੂਤੀ ਮਿੱਲ ਜਿਉਂ ਚੱਲਦੀ, ਗੋਪੀ ਚੰਦ ਟੈਕਸਟਾਈਲ ਮਿੱਲਜ਼ ਦੇ ਟਾਕਰੇ ਦਾ ਹੀ ਸੀ। ਇਹ ਮਿੱਲ ਵਾਲੇ ਵੀ ਉਹਨਾਂ ਦਾ ਸ਼ਰੀਕਾ ਕਬੀਲਾ ਹੀ ਸੀ। ਸੇਠ ਸੁਜਾਨਾ ਰਾਮ ਦੇ ਪੁੱਤਰ ਗੁਰਮੁਖ ਸਿੰਘ ਦੀ ਵੀ ਮਾਤਾ ਪਿਤਾ ਦੇ ਅਸਰ ਵਿੱਚ ਆਉਣ ਸਦਕਾ ਮੁੱਢ ਤੋਂ ਹੀ ਸਾਧੂ ਬਿਰਤੀ ਸੀ। ਉਹ ਦੁਨਿਆਵੀ ਕਾਰ ਵਿਹਾਰ ਵਿੱਚ ਖੁੱਭਣ ਦੀ ਥਾਂ ਪ੍ਰਮਾਰਥ ਦੇ ਮਾਰਗ ਤੇ ਚੱਲਣ ਬਾਰੇ ਸਾਧੂਆਂ ਸੰਤਾਂ ਨਾਲ ਵਿਚਾਰ ਚਰਚਾ ਨੂੰ ਵੱਧ ਤਰਜੀਹ ਦਿੰਦਾ ਸੀ। ਅਬੁਲ ਖੁਰਾਣਾ ਤੋਂ ਇਲਾਵਾ ਮਲੋਟ ਵਿੱਚ ਉਸ ਦੇ ਪਿਤਾ ਦੀਆਂ ਕਈ ਦੁਕਾਨਾਂ ਅਤੇ ਜੰਡ ਵਾਲਾ ਵਿੱਚ ਵੀ ਜ਼ਮੀਨ ਜਾਇਦਾਦ ਚੋਖੀ ਸੀ।❹

ਸੰਤ ਗੁਰਮੁਖ ਸਿੰਘ ਦੇ ਬੇਸ਼ਕ ਮਾਤਾ ਪਿਤਾ ਵੀ ਕੂਕਾ ਕਾਰ ਵਿਚ ਆ ਚੁੱਕੇ ਸਨ ਪਰ ਉਹਨਾਂ ਦੇ ਪਿਤਾ ਦੇ ਹੋਰ ਚਾਰ ਭਰਾ ਵੀ ਸਨ। ਕਾਰੋਬਾਰ ਅਜੇ ਤੱਕ ਸਾਰਿਆਂ ਦਾ ਇਕੱਠਾ ਹੀ ਸੀ। ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ, ਸੁਜਾਨਾ ਰਾਮ ਹੋਰਾਂ ਨੇ ਆਪਣੇ ਭਰਾਵਾਂ ਨਾਲ ਲੜਕੇ ਦੇ ਨਿਭਣ ਦੀ ਘੱਟ ਸੰਭਾਵਨਾ ਸਮਝਦਿਆਂ, ਉਸ ਨੂੰ ਅਲੱਗ ਕਰਨ ਬਾਰੇ ਸੋਚਿਆ

ਸੀ। ਸੰਤ ਗੁਰਮੁਖ ਸਿੰਘ ਦੇ ਘਰ ਪਰਿਵਾਰ ਵਿੱਚ ਚਾਰ ਪੁੱਤਰ ਹੋਏ ਸਨ। ਉਹਨਾਂ ਦੇ ਸਭ ਤੋਂ ਛੋਟੇ ਪੁੱਤਰ ਗੁਰਦਿਆਲ ਸਿੰਘ ਦੇ ਸ਼ਬਦਾਂ ਵਿੱਚ, ਅਸੀਂ ਗੁਰਮੁਖ ਸਿੰਘ ਦੇ ਗੁਰੂ ਹਰੀ ਸਿੰਘ ਜੀ ਦੀ ਸ਼ਰਨ ਆਉਣ ਦੇ ਸਮਾਚਾਰ ਪੜ੍ਹਦੇ ਹਾਂ।

"ਅਰਜ਼ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਤੋਂ ਥੋੜ੍ਹਾ ਸਮਾਂ ਬਾਅਦ ਜਿਸ ਵਕਤ, ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾ ਦੌਰਾ ਮੁਕਤਸਰ ਦੇ ਇਲਾਕੇ ਵਿੱਚ ਆਇਆ (1892 ਈ. ਦੀ ਮਾਘੀ-ਬਾਹੋਵਾਲ ਜੀ), ਉਸ ਵਕਤ ਸਾਡੇ ਪਿਤਾ ਸੰਤ ਗੁਰਮੁਖ ਸਿੰਘ ਜੀ, ਸ੍ਰੀ ਸੁਜਾਨਾ ਰਾਮ ਦੇ ਸਪੁੱਤਰ, ਪਿੰਡ ਅਬੁਲ ਖੁਰਾਣਾ ਇਲਾਕਾ ਮਲੋਟ ਵਿੱਚ ਰਹਿਣ ਵਾਲੇ ਸਨ।"

"ਸਾਡੇ ਪਿਤਾ ਸੰਤ ਗੁਰਮੁਖ ਸਿੰਘ ਜੀ ਬਾਰੇ ਉਨ੍ਹਾਂ ਦਾ ਵਿਚਾਰ ਸੀ ਕਿ ਇਹ ਕਾਰੋਬਾਰ ਵਿੱਚ ਸ਼ਾਇਦ ਅਨਫਿੱਟ ਸਾਬਤ ਹੋਣ। ਆਪਣੇ ਗੁਜ਼ਰਨ ਤੋਂ 7-8 ਦਿਨ ਪਹਿਲਾਂ, ਆਪਣੇ ਭਰਾਵਾਂ ਨੂੰ ਸੱਦ ਕੇ ਅਲਹਿਦਾ ਕੀਤਾ ਕਿ ਸ਼ਾਇਦ ਉਹਨਾਂ ਦੀ ਮੁੰਡੇ ਨਾਲ ਨਾਂ ਬਣ ਆਵੇ। ਕੁਦਰਤੀ ਖੇਡ, ਉਹ ਗੁਜ਼ਰ ਗਏ। ਸਤਿਗੁਰੂ ਹਰੀ ਸਿੰਘ ਸੱਚੇ ਪਾਤਸ਼ਾਹ ਜੀ ਦਾ ਦੌਰਾ ਇਸ ਇਲਾਕੇ ਵਿਚ ਆਇਆ ਤਾਂ ਬਾਬਾ ਗੁਲਾਬ ਸਿੰਘ ਜੀ ਤੇ ਹੋਰ ਜੋ ਚਾਰ ਪੰਜ ਘਰ ਅਬੁਲ ਖੁਰਾਣੇ ਵਿੱਚ ਮਸ਼ਹੂਰ ਸਨ, ਇਹ (ਮੇਰੇ ਪਿਤਾ ਜੀ) ਵੀ ਨਾਲ ਰੁਪਾਣੇ (ਮੁਕਤਸਰ) ਵਿੱਚ ਗਏ ਜਿੱਥੇ ਸਤਿਗੁਰੂ ਹਰੀ ਸਿੰਘ ਜੀ ਆਏ ਹੋਏ ਸਨ। ਬਾਬਾ ਗੁਲਾਬ ਸਿੰਘ ਜਾਤੀ ਦੇ ਛੀਂਬੇ ਸਿੰਘ ਸਨ।"

"ਉਸ ਵੇਲੇ ਇਸ ਇਲਾਕੇ ਦੇ ਸੂਬੇ ਬਾਬਾ ਨੱਥਾ ਸਿੰਘ ਜੀ (ਪਿੰਡ ਗਾਦੜੀ) ਹੁੰਦੇ ਸਨ। ਉਹਨਾਂ ਨੂੰ ਗੁਰੂ ਹਰੀ ਸਿੰਘ ਜੀ ਨੇ ਹੁਕਮ ਦਿੱਤਾ ਕਿ ਉਹ ਗੁਰਮੁਖ ਸਿੰਘ ਨੂੰ ਭਜਨ ਦੇਣ। ਉਹਨਾਂ ਨੇ ਮੇਰੇ ਪਿਤਾ ਜੀ ਨੂੰ ਭਜਨ ਦੱਸਿਆ। ਉਸ ਵੇਲੇ ਤੋਂ ਮੇਰੇ ਪਿਤਾ ਜੀ ਦੀ ਬਿਰਤੀ ਐਸੀ ਹੋਈ ਤੇ ਲਗਨ ਐਸੀ ਲੱਗੀ ਕਿ ਸਾਡੇ ਦਾਦਾ ਜੀ ਦਾ ਸ਼ਾਹੂਕਾਰਾ ਬੜਾ ਵਿਸਥਾਰ ਵਿੱਚ ਸੀ, ਇਸ ਵੇਲੇ ਗੋਪੀ ਚੰਦ ਟੈਕਸਟਾਈਲ (ਸਿਰਸਾ) ਮਿੱਲ ਵਾਲਿਆਂ ਦਾ ਜੋ ਘਰਾਣਾ ਹੈ, ਇਹਨਾਂ ਦੇ ਮੁਕਾਬਲੇ ਦਾ ਸਾਡਾ ਘਰ ਸੀ। ਪਰ ਸਾਡੇ ਪਿਤਾ ਜੀ ਨੇ ਉਸ ਵੇਲੇ ਸਭ ਕੁੱਝ, ਨਾਮਧਾਰੀ ਸਮਾਜ ਦੇ ਪਰਚਾਰ ਤੇ ਪਰਸਾਰ ਉੱਤੇ ਲਾ ਦਿੱਤਾ। ਏਥੋਂ ਤੱਕ ਕਿ ਸਾਡੇ ਪਿਤਾ ਜੀ ਨੂੰ ਕੂਕਾ ਹੋਣ ਦੇ ਦੋਸ਼ ਵਿੱਚ ਕਾਠ-ਬੰਦ ਦੀ ਸਜ਼ਾ ਮਿਲੀ। ਸਾਡੇ ਪਿਤਾ ਜੀ ਦੇ ਪਹਿਲੇ ਸਹੁਰੇ ਸਰਕਾਰੀ ਮਸ਼ੀਨਰੀ ਵਿੱਚ ਸਨ, ਉਹਨਾਂ ਤੇ ਦਬਾਅ ਪਿਆ ਤਾਂ ਉਹਨਾਂ ਕਿਹਾ, ਸਾਡੇ ਤਾਂ ਇਹ ਆਖੇ ਨਹੀਂ ਲੱਗਦਾ, ਤੁਸੀਂ ਜੋ ਮਰਜੀ ਸਜ਼ਾ ਦਿਉ ਤਾਂ ਕਿ ਇਹ ਘਰ ਰਹੇ ਤੇ ਖਾਵੇ ਕਮਾਵੇ ਅਤੇ ਸਾਡੀ ਲੜਕੀ ਸੁਖੀ ਵੱਸੇ। ਪਰ ਸਾਡੇ ਪਿਤਾ ਜੀ ਆਪਣੀ ਲਗਨ ਤੋਂ ਨਾਂ ਮੁੜੇ ਅਤੇ ਸਾਡੀ ਪਹਿਲੀ ਮਾਂ ਦਾ ਛੱਡ-ਛੁੜਾਅ ਹੋ ਗਿਆ। ਉਸ ਦਾ ਨਾਂ ਯਾਦ ਨਹੀਂ। ਸਤਿਗੁਰੂ ਹਰੀ ਸਿੰਘ ਜੀ ਨੇ ਬੜਾ ਜਤਨ ਕੀਤਾ ਕਿ ਲੜਕੀ ਆਪਣੇ ਘਰ ਆ ਜਾਏ ਪਰ ਉਹ ਬਜ਼ਿਦ ਰਹੇ ਕਿ ਅਸਾਂ ਨਹੀਂ ਘੱਲਣੀ। ਸਗੋਂ ਉਹਨਾਂ ਦੇ ਘਰ ਵਾਲਿਆਂ ਕਿਹਾ ਕਿ ਜਦੋਂ ਇਸ ਮਲੰਗ ਨਾਲ ਕੋਈ ਵਿਆਹ ਕਰਵਾਏਗਾ ਉਦੋਂ ਵੇਖਾਂਗੇ ਕਿ ਕਿਵੇਂ ਹੁੰਦਾ ਹੈ।"

"ਸਤਿਗੁਰਾਂ ਦੀ ਕ੍ਰਿਪਾ ਨਾਲ ਰਿਸ਼ਤਾ ਵੀ ਫਿਰ ਛੇਤੀ ਹੀ ਹੋ ਗਿਆ। ਸਾਡੇ ਪਿਤਾ ਜੀ ਜਦੋਂ ਟੇਹੀ ਜਵੰਦ ਸਿੰਘ (ਤਹਿਸੀਲ ਪਾਕਪਟਨ, ਜ਼ਿਲ੍ਹਾ ਮਿੰਟਗੁਮਰੀ, ਪਾਕਿਸਤਾਨ) ਵੱਲ ਗਏ ਕਿਸੇ ਅਸਾਮੀ ਤੋਂ 32 ਰੁਪੈ ਲੈਣ ਵਾਸਤੇ ਤਾਂ ਸਾਡੇ ਨਾਨਾ ਬਾਬਾ ਜਵਾਹਰ ਸਿੰਘ ਜੀ, ਜੋ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿੱਛੋਂ ਦੇ ਸਿੱਖ ਸਨ। ਹੋਰ ਵੀ ਕਈ ਪਰਿਵਾਰ ਉਦੋਂ ਸਿੰਘ ਸਜੇ ਕੋਟ ਹੀਰਾ ਸਿੰਘ ਵਾਲੇ ਦੇ, ਜਿਨ੍ਹਾਂ ਦੀ ਔਲਾਦ ਸ੍ਰ. ਹਰਨਾਮ ਸਿੰਘ, ਸੁੱਖਾ ਸਿੰਘ, ਹਰ ਸਿੰਘ ਆਦਿ ਹੈ। ਉਸ ਵੇਲੇ ਮੇਰੇ ਮਾਸੜ ਜੀ ਬਾਬਾ ਵਸਾਵਾ ਸਿੰਘ, ਸਾਵਣ ਸਿੰਘ, ਹਜ਼ਾਰਾ ਸਿੰਘ, ਸ਼ੇਰ ਸਿੰਘ ਆਦਿ ਹਰਿਦੁਆਰ ਦੀ ਯਾਤਰਾ ਤੋਂ ਮੁੜਦਿਆਂ, ਭੈਣੀ ਸਾਹਿਬ ਲਈ ਖੰਨੇ ਤੋਂ ਗੱਡੀਉਂ ਉਤਰੇ। ਉਹਨਾਂ ਨੂੰ ਪਤਾ ਲੱਗਾ ਸੀ ਕਿ ਗੁਰੂ ਨਾਨਕ ਦੀ ਗੱਦੀ ਦੇ ਵਾਰਿਸ ਗੁਰੂ ਰਾਮ ਸਿੰਘ ਭੈਣੀ ਸਾਹਿਬ ਵਿੱਚ ਪ੍ਰਗਟੇ ਤੇ ਜਲਾਵਤਨ ਹੋ ਗਏ ਤੇ ਹੁਣ ਉਨ੍ਹਾਂ ਦੇ ਏਥੇ ਭਾਈ ਹਨ, ਤੇ ਭੈਣੀ ਸਾਹਿਬ ਏਥੋਂ ਨੇੜੇ ਹੈ।"

"ਉਹ ਦਰਸ਼ਨ ਮੇਲੇ ਕਰਨ ਵਾਸਤੇ ਭੈਣੀ ਸਾਹਿਬ ਗਏ। ਉਹ ਉੱਥੋਂ ਨਾਮਧਾਰੀ ਬਣ ਕੇ ਆਏ। ਉਸ ਵੇਲੇ ਨਾਮਧਾਰੀ ਲਹਿਰ ਜ਼ੋਰਾਂ ਤੇ ਸੀ। ਨਾਮਧਾਰੀ, ਨਾਮਧਾਰੀ ਨੂੰ ਮਿਲ ਕੇ ਬਹੁਤ ਖੁਸ਼ ਹੁੰਦਾ ਸੀ। ਸਾਡੇ ਨਾਨਾ ਬਾਬਾ ਜਵਾਹਰ ਸਿੰਘ ਜੀ, ਉਹਨਾਂ ਸਾਡੀ ਨਾਨੀ ਨੂੰ ਆਖਿਆ ਕਿ ਸਿੱਖ ਤਾਂ ਲੱਭਦੇ ਨਹੀਂ, ਸੁਭਾਵਕ ਹੀ ਅੱਜ ਇਕ ਜਣਾ ਆਇਐ। ਮੇਰੇ ਕੋਲ ਤਾਂ ਸੱਤ ਲੜਕੀਆਂ ਨੇ, ਇਕ ਦਾ ਅਨੰਦ ਕਾਰਜ ਅਸੀਂ ਇਹਦੇ ਨਾਲ ਕਰ ਦੇਈਏ। ਮੇਰੇ ਪਿਤਾ ਨੂੰ ਉਨ੍ਹਾਂ ਵਿਆਹ ਕਰਵਾਣ ਲਈ ਆਖਿਆ। ਪਿਤਾ ਜੀ ਨੇ ਆਖਿਆ : ਮੈਂ ਤਾਂ ਅੱਗੇ ਹੀ ਘਰ ਪਰਿਵਾਰ ਛੱਡ ਕੇ ਆਇਆਂ, ਮੈਂ ਤਾਂ ਸਾਧ ਸੰਗਤ ਨਾਲ ਹੀ ਚੱਲਾਂ, ਫਿਰਾਂਗਾ। ਮੇਰਾ ਵਿਹਾਰ ਕਿਵੇਂ ਚੱਲੇਗਾ ? ਮੇਰੇ ਨਾਨਾ ਜੀ ਨੇ ਕਿਹਾ ਕਿ ਚਲੋ ਸਲਾਹ ਕਰ ਲੈਂਦੇ ਹਾਂ। ਪੁਰਾਣੇ ਰੀਤੀ ਰਿਵਾਜ ਸਨ। ਨਾਨਾ ਜੀ ਨੇ ਕਿਹਾ ਕਿ ਉਹ ਤਾਂ ਸੰਕਲਪ ਕਰ ਬੈਠੇ ਹਨ, ਲੜਕੀ ਗੁਰਮੁਖ ਸਿੰਘ ਨਾਲੇ ਵਿਆਹੁਣ ਦਾ। ਪਿਤਾ ਜੀ ਨੇ ਫਿਰ ਕਿਹਾ : ਮੈਂ ਸਾਧ ਸੰਗਤ ਦੀ ਸੇਵਾ ਕਰਨੀ ਹੈ। ਮੈਂ

ਇਸ ਪਾਸੇ ਸਭ ਕੁੱਝ ਲਾ ਬੈਠਾਂ, ਕਬੀਲਦਾਰੀ ਵਿੱਚ ਖਰਚੇ ਦੀ ਜ਼ਰੂਰਤ ਹੁੰਦੀ ਹੈ। ਅੰਤ ਨੂੰ ਗੁਰੂ ਹਰੀ ਸਿੰਘ ਜੀ ਤੱਕ ਇਹ ਗੱਲ ਗਈ। ਨਾਨਾ ਜੀ ਨੇ ਆਪਣੇ ਕੀਤੇ ਹੋਏ ਸੰਕਪਲ ਬਾਰੇ ਦੱਸਿਆ।''

"ਗੁਰੂ ਹਰੀ ਸਿੰਘ ਜੀ ਨੇ ਆਖਿਆ ਕਿ ਇਹ (ਮੇਰਾ ਪਿਤਾ) ਤਾਂ ਪਹਿਲਾਂ ਵੀ ਵਿਆਹਿਆ ਹੋਇਆ ਹੈ, ਸਾਨੂੰ ਟੋਹ ਲੈਣ ਦਿਉ, ਫਿਰ ਵਿਚਾਰ ਕਰਾਂਗੇ। ਸਤਿਗੁਰੂ ਜੀ ਨੇ ਪਹਿਲੇ ਸੰਬੰਧੀਆਂ ਵੱਲ ਸਿੱਖ ਘੱਲੇ। ਉਹਨਾਂ ਵੱਲੋਂ ਖੁਸ਼ਕ ਜੁਆਬ ਆਉਣ ਤੇ ਫਿਰ ਸਤਿਗੁਰੂ ਜੀ ਨੇ ਮੇਰੇ ਪਿਤਾ ਦਾ ਅਨੰਦ ਕਾਰਜ ਕਰ ਹੀ ਦਿੱਤਾ। ਇਸ ਸਾਡੀ ਮਾਤਾ ਦਾ ਨਾਮ ਲੱਛਮੀ ਬਾਈ ਸੀ। ਇਹਨਾਂ ਦੇ ਚਾਰ ਸਪੁੱਤਰ : ਸਾਡੇ ਵੱਡੇ ਭਾਈ ਨਰਾਇਣ ਸਿੰਘ ਜੀ (ਸਵਰਗਵਾਸੀ), ਇਹਨਾਂ ਦੇ ਲੜਕੇ ਹਨ ਦਿੱਲੀ ਵਿੱਚ, ਸੰਤ ਰਤਨ ਸਿੰਘ ਜੀ ਜੋ ਕਿ ਮੰਡੀ (ਹਿਮਾਚਲ) ਜ਼ਿਲ੍ਹੇ ਦੇ ਸੁਕੇਤ ਥਾਂ ਤੇ ਰਹਿੰਦੇ ਅਤੇ ਸਤਿਗੁਰੂ ਜੀ ਦੇ ਲਾਂਗਰੀ ਦੇ ਤੌਰ ਤੇ ਵੀ ਕੁੱਝ ਸਮਾਂ ਸੇਵਾ ਕਰਦੇ ਰਹੇ। ਵਿਹਾਰ ਆਪਣਾ ਕਰ ਕੇ ਸੁਕੇਤ ਹੀ ਸੇਵਾ ਕਰਦੇ ਸਨ ਗੁਰੂ ਘਰ ਦੀ। ਉਹਨਾਂ ਤੋਂ ਛੋਟੇ ਸਨ ਸ੍ਰ. ਕਰਤਾਰ ਸਿੰਘ ਮਿੰਟਗੁਮਰੀ ਟਰਾਂਸਪੋਰਟ ਵਾਲੇ। ਇਹਨਾਂ ਤੋਂ ਛੋਟਾ ਮੈਂ (ਗੁਰਦਿਆਲ ਸਿੰਘ) ਹਾਂ।

"ਚਾਰ ਸਾਡੀਆਂ ਭੈਣਾਂ ਸਨ। ਦੋ ਹਵੇਲੀ ਲੱਖਾ, ਜ਼ਿਲ੍ਹਾ ਮਿੰਟਗੁਮਰੀ ਵਿੱਚ। ਵੱਡੀ ਬੁੱਧਾਂ ਸ੍ਰ. ਟੇਕ ਸਿੰਘ ਹਵੇਲੀ ਲੱਖਾ (ਸ੍ਰ. ਭਗਤ ਸਿੰਘ, ਮਹਿੰਦਰ ਸਿੰਘ ਸਰਨਾ ਦੇ ਪਿਤਾ) ਬੇਬੇ ਹਰ ਕੌਰ, ਕੋਟ ਹੀਰਾ ਸਿੰਘ ਵਿਆਹੇ ਸਨ। ਪ੍ਰੇਮ ਕੌਰ, ਹਵੇਲੀ ਲੱਖਾ ਸ੍ਰ. ਟੇਕ ਸਿੰਘ ਹੁਰਾਂ ਦੇ ਛੋਟੇ ਭਰਾ ਸ੍ਰ. ਲਛਮਣ ਸਿੰਘ ਨਾਲ ਵਿਆਹੀ ਸੀ ਜਿਨ੍ਹਾਂ ਦੇ ਐਸ ਵੇਲੇ ਲੜਕੇ ਸ੍ਰ. ਕਰਮ ਸਿੰਘ ਪਟਵਾਰੀ, ਸ੍ਰ. ਓਅੰਕਾਰ ਸਿੰਘ ਦਿੱਲੀ ਆਦਿ ਹਨ। ਇਨ੍ਹਾਂ ਤੋਂ ਛੋਟੀ ਸੀ ਬੀਬੀ ਕਾਹਨੋਂ ਬਾਈ, ਇਸਨੂੰ ਨਾਮਧਾਰੀ ਪੰਥ ਵਿੱਚ ਬਹੁਤ ਲੋਕ ਜਾਣਦੇ ਹਨ।''❺

ਦੂਜਾ ਵਿਆਹ ਹੋਣ ਤੋਂ ਪਹਿਲਾਂ ਜਦੋਂ ਆਪ ਕੂਕਾ ਰੰਗ ਵਿੱਚ ਰੰਗੇ ਹੋਏ ਸਨ ਤਾਂ ਮਲੋਟ, ਜੰਡ ਵਾਲਾ ਅਤੇ ਅਬੁਲ ਖੁਰਾਣੇ ਦੀ ਵੀ ਕਾਫੀ ਜਾਇਦਾਦ ਅਤੇ ਰਸਤ ਬਸਤ ਵੇਚ ਵੱਟ ਕੇ, ਮੁਕਤਸਰ ਸ਼ਹਿਰ ਵਿੱਚ ਕੁੱਝ ਵਰ੍ਹੇ ਪਹਿਲਾਂ ਬਣਨ ਵਾਲੀ ਨਾਮਧਾਰੀ ਧਰਮਸ਼ਾਲਾ ਦੇ ਸੁਆਰਨ, ਸ਼ਿੰਗਾਰਨ ਅਤੇ ਵਿਸਥਾਰ ਲਈ ਅਰਪਿਤ ਕਰ ਦਿੱਤੀ। ਇਸੇ ਸਮੇਂ 1877 ਈ. ਵਿੱਚ ਉਦੋਂ ਦੇ ਸਿਰਸਾ ਜ਼ਿਲ੍ਹਾ ਦੀ ਫਾਜ਼ਿਲਕਾ ਤਹਿਸੀਲ ਦੇ ਇਲਾਕਾ ਅਬੋਹਰ ਪਾਸ ਦੇ ਪਿੰਡ ਹਰੀ ਪੁਰਾ ਦੇ ਸਰੋਵਰ ਦੀ ਖੁਦਾਈ ਸਮੇਂ, ਪਹਿਲੀ ਅਤੇ ਦਸਵੀਂ ਪਾਤਸ਼ਾਹੀ ਨਾਲ ਸਬੰਧਿਤ ਕੁੱਝ ਪਵਿੱਤਰ ਵਸਤਾਂ ਅਤੇ ਇਕ ਸਾਖੀ-ਪੋਥੀ ਵੀ ਲੋਹੇ ਦੇ ਜੰਗਾਲੇ ਹੋਏ ਪਿੰਜਰੇ ਵਿੱਚੋਂ ਮਿਲੀ ਸੀ। ਇਸ ਸਰੋਵਰ ਨੂੰ ਪਹਿਲਾਦ ਸਰ ਅਤੇ ਅਸਥਾਨ ਨੂੰ ਬੱਡ ਤੀਰਥ ਕਿਹਾ ਜਾਂਦਾ ਸੀ। ਇੱਥੇ ਆਦਿ ਅਤੇ ਦਸਮ ਗੁਰੂ ਜੀ ਦੇ ਆਗਮਨ ਦੇ ਹਵਾਲੇ, ਸਿੱਖ ਇਤਿਹਾਸ ਨਾਲ ਸਬੰਧਿਤ ਪੁਸਤਕਾਂ ਵਿੱਚ ਮਿਲਦੇ ਹਨ। ਜਦੋਂ ਕਿ ਜਿਹੇ ਸਤਿਗੁਰੂ ਰਾਮ ਸਿੰਘ ਜੀ ਨੂੰ, ਪੰਜਾਬ ਤੋਂ ਲਗਾਤਾਰ ਆਉਂਦੇ ਕੂਕਿਆਂ ਦੇ ਪ੍ਰਵਾਹ ਨੂੰ ਵੇਖ ਕੇ, ਹਿੰਦ ਸਰਕਾਰ, ਰੰਗੂਨ ਤੋਂ ਮਰਗੋਈ ਭੇਜਣ ਦੀਆਂ ਸਲਾਹਵਾਂ ਵਿੱਚ ਸੀ, ਉਦੋਂ ਜਿਹੇ ਬੱਡ ਤੀਰਥ ਤੋਂ ਮਿਲੀ ਸਾਖੀ-ਪੋਥੀ ਦੇ ਬਹੁਤ ਚਰਚੇ ਸਨ। ਇਸ ਦੀ ਇਕ ਪ੍ਰਤੀ ਭਾਈ ਨਰਾਇਣ ਸਿੰਘ ਰੋਡੇ, ਸਤਿਗੁਰੂ ਜੀ ਨੂੰ ਰੰਗੂਨ ਪੁਚਾ ਆਇਆ ਸੀ। ਸਤਿਗੁਰੂ ਜੀ ਆਪਣੇ ਹੁਕਮਨਾਮਿਆਂ ਵਿੱਚ ਵੀ ਇਸ ਪੋਥੀ ਦੇ ਹਵਾਲੇ ਭਵਿੱਖਤ ਵਾਕਾਂ ਦੀ ਰੋਸ਼ਨੀ ਵਿੱਚ ਦੇ ਕੇ, ਆਪਣੀ ਸੰਗਤ ਨੂੰ ਨਾਮਧਾਰੀ ਮਿਸ਼ਨ ਦੀ ਅਡੋਲਤਾ ਅਤੇ ਫਰੰਗੀਆਂ ਦਾ ਦੇਸ ਨਿਕਾਲਾ ਅਵੱਸ਼ ਅਤੇ ਜਲਦੀ ਹੋਣ ਦੀਆਂ ਸੰਭਾਵਨਾਵਾਂ ਪ੍ਰਗਟਾਉਂਦੇ ਸਨ। 1880 ਤੋਂ 1900 ਈ. ਦੇ ਦੌਰ ਤੱਕ ਤਕਰੀਬਨ ਹਰ ਮਹੀਨੇ ਅਤੇ ਵਿਸ਼ੇਸ਼ ਕਰ ਕੱਤਕ ਪੂਰਨਿਮਾਂ ਤੇ ਕੂਕਿਆਂ ਦਾ ਵੱਡਾ ਜੋੜ ਮੇਲਾ ਇੱਥੇ ਹੁੰਦਾ। ਇਸ ਸਰੋਵਰ ਦੀਆਂ ਬਾਹੀਆਂ ਬਨਵਾਉਣ ਅਤੇ ਆਪਣੀ ਸੰਗਤ ਲਈ ਧਰਮਸ਼ਾਲਾ ਬਨਾਉਣ ਦਾ ਕਾਰਜ ਵੀ ਸਿਰੇ ਚਾੜ੍ਹਿਆ। ਇਸ ਕਾਰਜ ਲਈ ਵੀ ਭਾਈ ਗੁਰਮੁਖ ਸਿੰਘ ਅਬੁਲ ਖੁਰਾਣਾ ਨੇ ਆਪਣੇ ਵਸੀਲੇ ਵੱਧ ਚੜ੍ਹ ਕੇ ਵਰਤੇ ਸਨ।❻

ਸੰਤ ਬਿਸ਼ਨ ਸਿੰਘ ਹਿਸਟੋਰੀਅਨ, ਕਵਿਤਾ ਵਿੱਚ ਨਾਮਧਾਰੀ ਇਤਿਹਾਸ ਬਿਆਨ ਕਰਨ ਵਾਲੇ ਗਿਆਨੀ ਕਾਹਲਾ ਸਿੰਘ ਨੰਗਲ ਦੇ ਸਪੁੱਤਰ ਅਤੇ ਇਤਿਹਾਸ ਖੋਜੀ ਸਨ। ਉਹਨਾਂ ਨੇ ਸਾਰੇ ਪੰਜਾਬ ਵਿੱਚ ਭਰਮਣ ਕਰਕੇ, ਕੂਕਾ ਇਤਿਹਾਸ ਦੀ ਬਹੁਤ ਕੀਮਤੀ ਸਮੱਗਰੀ ਇਕੱਤਰ ਕੀਤੀ। ਮਾਤਾ ਬੁੱਧਾਂ ਅਤੇ ਉਸ ਦੇ ਸੂਰਮੇ ਪੁੱਤਰ ਗੁਰਮੁਖ ਸਿੰਘ ਬਾਰੇ ਸੰਤ ਜੀ ਲਿਖਦੇ ਹਨ–

"1952 (ਮੁਤਾਬਿਕ 1896 ਈ.) ਵਿੱਚ ਮੁਕਤਸਰ ਦੀਆਂ ਸੰਗਤਾਂ ਨੇ ਇੱਕ ਸੌ ਇਕ ਪਾਠ ਕਰਕੇ ਭੋਗ ਪੁਆਉਣੇ ਸਨ। ਗੁਰੂ ਹਰੀ ਸਿੰਘ ਜੀ ਸੰਗਤਾਂ ਸਮੇਤ ਪਿੰਡਾਂ ਵਿੱਚ ਦੌਰਾ ਕਰਦੇ ਹੋਏ ਮੁਕਤਸਰ ਆਏ। ਦੀਵਾਨ ਵਿੱਚ ਬੜੀਆਂ ਸੰਗਤਾਂ ਇਕੱਠੀਆਂ ਹੋਈਆਂ ਸਨ। ਸ੍ਰੀ ਗੁਰੂ ਹਰੀ ਸਿੰਘ ਜੀ ਨੇ ਸੰਗਤਾਂ ਪ੍ਰਤੀ ਇਕ ਹੁਕਮਨਾਮਾ ਜਾਰੀ ਕੀਤਾ ਕਿ ਨਾਮਧਾਰੀ ਪੰਥ ਵਿੱਚ ਕੋਈ ਮਾਈ ਬੀਬੀ ਵਿਧਵਾ ਨਾਂ ਰਹੇ, ਸਭ ਦੇ ਅਨੰਦ ਪੜ੍ਹਾ ਦਿੱਤੇ ਜਾਣ। ਮਾਈ ਬੁੱਧਾਂ ਜੀ ਦਾ ਪਤੀ ਸਵਰਗਵਾਸ ਹੋ ਗਿਆ ਸੀ। ਇਸ ਸਮੇਂ ਮਾਈ ਬੁੱਧਾਂ ਦੇ ਪੁੱਤਰ ਗੁਰਮਖ ਸਿੰਘ

ਜੀ ਨੇ ਆਪਣੀ ਮਾਤਾ ਬੁੱਧਾਂ ਜੀ ਨੂੰ ਭੈਣੀ ਸਾਹਿਬ ਲੈ ਆਂਦਾ। ਗੁਰੂ ਹਰੀ ਸਿੰਘ ਜੀ ਦੇ ਹਜ਼ੂਰ ਦੀਵਾਨ ਵਿੱਚ ਅਰਜ਼ ਕੀਤੀ– ਘਟ ਘਟ ਕੇ ਅੰਤਰ ਕੀ ਜਾਨਤ।। ਭਲੇ ਬੁਰੇ ਕੀ ਪੀਰ ਪਛਾਨਤ।।

"ਮੈਂ ਗੁਰਮੁਖ ਸਿੰਘ ਜੰਡਵਾਲੇ ਤੋਂ ਸੇਠ ਸੁਜਾਨਾ ਰਾਮ ਦਾ ਪੁੱਤਰ ਹਾਂ। ਮੇਰੇ ਪਿਤਾ ਜੀ ਗੁਜਰੇ ਨੂੰ ਦਸ ਸਾਲ ਹੋ ਗਏ ਹਨ। ਮੇਰੀ ਮਾਤਾ ਵਿਧਵਾ ਹੈ। ਆਪ ਨੇ ਹੁਕਮ ਕੀਤਾ ਹੈ ਕੋਈ ਮਾਈ ਬੀਬੀ ਵਿਧਵਾ ਨਾ ਰਹੇ।"

"ਮੇਰੀ ਮਾਤਾ ਬੁੱਧਾਂ ਜੀ ਆਪ ਦੇ ਚਰਨਾਂ ਵਿੱਚ ਹਾਜਰ ਹੈ। ਭਾਈ ਗੁਰਮੁਖ ਸਿੰਘ ਦੇ ਬਚਨ ਸੁਣ ਕੇ ਸਭ ਦੀਵਾਨ ਵਿਸਮਾਦ ਰੂਪ ਵਿੱਚ ਹੋ ਗਿਆ। ਆਲੌਕਿਕ ਰੰਗ ਵਿੱਚ ਸਾਰੀ ਸੰਗਤ ਰੰਗੀ ਗਈ। ਗੁਰੂ ਹਰੀ ਸਿੰਘ ਜੀ ਨੇ ਜਲਾਲ ਭਰੀ ਨਿਗਾਹ ਸਿੱਖ ਵੱਲ ਕੀਤੀ ਤੇ ਬਚਨ ਕੀਤਾ– ਧੰਨ ਸਿੱਖਾਂ ਤੂੰ ! ਧੰਨ ਤੇਰੀ ਮਾਤਾ !! ਤੂੰ ਸਦਾ ਹੀ ਧੰਨਤਾ ਦਾ ਅਵਤਾਰ ਹੈਂ। ਗੁਰੂ ਜੀ ਨੇ ਭਾਈ ਨਰੈਣ ਸਿੰਘ ਰੋਡਿਆਂ ਵਾਲੇ ਨੂੰ ਹੁਕਮ ਕੀਤਾ, ਭਾਈ ਝਾਬਾ ਸਿੰਘ ਜੀ ਜੋ ਲੰਗਰ ਵਿੱਚ ਲੋਹ ਅੱਗੇ ਝੋਕਾ ਪਾਉਂਦੇ ਨੇ, ਉਹਨਾਂ ਨੂੰ ਬੁਲਾਉ ! ਭਾਈ ਝਾਬਾ ਸਿੰਘ ਪਿੰਡ ਸੋਥਾ, ਇਲਾਕਾ ਮੁਕਤਸਰ ਦੇ ਜ਼ਿਮੀਦਾਰ, ਸਰਦਾਰ ਸਿੰਘ ਸਨ। ਉਹ ਪੰਜ ਕੁ ਸਾਲ ਦੇ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ। ਆਪ ਗੱਦੀ ਸਾਹਿਬ ਵਾਲੇ ਚੁਬਾਰੇ ਵਿੱਚ ਆ ਕੇ ਖੜ੍ਹ ਗਏ।"

"ਗੁਰੂ ਜੀ ਦੇ ਹਜ਼ੂਰ ਮਾਈ ਬੁੱਧਾਂ ਦਾ ਅਰਦਾਸਾ, ਭਾਈ ਝਾਬਾ ਸਿੰਘ ਨਾਲ ਕਰ ਦਿੱਤਾ। ਮਾਈ ਬੁੱਧਾਂ ਭੈਣੀ ਸਾਹਿਬ ਰਹਿਣ ਲੱਗੇ। ਦਸ ਸੇਰ ਚੱਕੀ ਨਾਲ ਆਟਾ ਪੀਹ ਕੇ ਲੰਗਰ ਵਿੱਚ ਪਾ ਦਿੰਦੇ। ਪੰਜ ਮਾਲਾ ਭਜਨ ਦੀਆਂ ਨਿੱਤਨੇਮ ਵਜੋਂ ਕਰਦੇ। ਅੱਠੀਂ ਪਹਿਰੀਂ ਪਰਸ਼ਾਦਾ ਛਕ ਕੇ ਗੁਰੂ ਨਾਨਕ ਜੀ ਦੀ ਜਨਮ ਸਾਖੀ ਦੀ ਕਥਾ ਕਰਦੇ। ਮਾਈ ਬੁੱਧਾਂ ਜੀ ਉਨ ਦਾ ਸੂਤਰ ਕੱਤ ਕੇ, ਮਾਲਾ ਬਣਾਉਂਦੇ ਹੁੰਦੇ ਸਨ। ਲੋੜਵੰਦ ਸਿੰਘਾਂ ਨੂੰ ਮਾਤਾ ਜੀ ਮੁਫਤ ਮਾਲਾ ਦਿੰਦੇ ਸਨ।"

"ਮਾਈ ਬੁੱਧਾਂ ਦਾ ਨਾਮ ਮਾਲਾ ਵਾਲੀ ਮਾਈ ਪੈ ਗਿਆ। ਮਾਈ ਬੁੱਧਾਂ 1971 (ਮੁਤਾਬਿਕ 1914-15 ਈ.) ਵਿੱਚ ਸੰਸਾਰ ਤੋਂ ਕੂਚ ਕਰ ਗਈ। ਉਸ ਦਿਨ ਆਖਰੀ ਵਾਰ ਭੈਣੀ ਸਾਹਿਬ ਪੁਲੀਸ ਚੌਕੀ ਵਿੱਚ ਆਪ ਦੀ ਹਾਜਰੀ ਲਿਖੀ ਗਈ।❼

ਭਾਈ ਗੁਰਮੁਖ ਸਿੰਘ ਸੰਤ ਕਿਸ਼ਨ ਸਿੰਘ ਛੂਤੀਏ ਦੇ ਵੀ ਨਿਕਟਵਰਤੀ ਸਨ। ਜਦੋਂ ਉਹ ਟੇਹੀ ਵਿੱਚ ਰਹਿੰਦੇ ਸਨ ਤਾਂ ਉਦੋਂ ਹੀ ਉੱਥੇ ਉਹਨਾਂ ਦੇ ਸਹੁਰਾ ਪਰਿਵਾਰ ਪਾਸ, ਬਾਬਾ ਛੂਤੀਆ ਜੀ ਆ ਰਹੇ ਸਨ। ਵਿਸ਼ੇਸ਼ ਕਰਕੇ 1930 ਈ. ਦੇ ਲਾਗੇ ਚਾਗੇ ਹੀ ਗੁਰਮਖ ਸਿੰਘ ਹੋਰਾਂ ਦੇ ਟੇਹੀ ਵਿਖੇ ਗੁਜ਼ਰ ਜਾਣ ਬਾਅਦ ਬਾਬਾ ਛੂਤੀਆ ਜੀ 1935 ਈ. ਦੇ 15 ਕੱਤਕ, ਆਪਣੇ ਚਲਾਣੇ ਦੇ ਦਿਨ ਤੱਕ, ਸੰਗਤ ਦੇ ਪਿਆਰ ਨੂੰ ਵੇਖਦਿਆਂ ਟੇਹੀ ਵਿਖੇ ਹੀ ਰਹੇ ਸਨ। ਗੁਰਮਖ ਸਿੰਘ ਹੋਰਾਂ ਦਾ ਜਨਮ 1870 ਈ. ਵਿੱਚ ਅਨੁਮਾਨਿਤ ਹੈ।❽ ਮਾਂ ਪੁੱਤਰਾਂ ਦੇ ਲੋਕ ਲਾਜ ਤੋਂ ਉੱਪਰ ਉੱਠ ਕੇ ਸਿੱਖੀ ਸਿਦਕ ਦੀ ਇਸ ਅਨੂਠੀ ਮਿਸਾਲ ਨੂੰ ਪੁਰਾਤਨ ਸਿੱਖਾਂ ਸਿੱਖਣੀਆਂ ਦੀ ਮਹਿਮਾ ਦਾ ਗੁਣਗਾਨ ਕਰਦਿਆਂ, ਸਤਿਗੁਰੂ ਪਰਤਾਪ ਸਿੰਘ ਜੀ ਨੇ, ਆਪਣੇ ਰੀਕਾਰਡ ਹੋਏ ਮਨੋਹਰ ਬਚਨਾਂ ਵਿੱਚ ਸ਼ਾਮਲ ਕਰਕੇ, ਸਦਾ ਲਈ ਅਮਰ ਕਰ ਦਿੱਤਾ ਹੈ। ਉਹਨਾਂ ਦੀ ਸੰਬੋਧਨੀ ਸ਼ੈਲੀ ਅੱਜ ਵੀ ਸ਼ਰੋਤਿਆਂ ਨੂੰ ਮੰਤਰ ਮੁਗਧ ਕਰ ਦਿੰਦੀ ਹੈ। ਅਸੀਂ ਇਸ ਪਵਿੱਤਰ ਉਪਦੇਸ਼ ਦੁਆਰਾ ਮਾਈ ਬੁੱਧਾਂ ਅਤੇ ਗੁਰਮੁਖ ਸਿੰਘ ਹੋਰਾਂ ਦੀ ਕਥਾ ਸਮੇਟਾਂਗੇ।

"ਸਤਿਗੁਰਾਂ ਹੁਕਮ ਦੇ ਦਿੱਤਾ ਕਿ ਮਾਈ ਕੋਈ ਰੰਡੀ ਨਾ ਰਹੇ। ਜਿਨ੍ਹਾਂ ਮਾਈਆਂ ਦਾ ਕੋਈ ਤਅਲਕ ਨਹੀਂ ਸੀ ਵਿਸ਼ੇ ਵਿਕਾਰ ਨਾਲ, ਸਤਿਗੁਰਾਂ ਦਾ ਹੁਕਮ ਮੰਨ ਕੇ, ਮੀਹਾਂ ਸਿੰਘ ਹੁਰੀਂ ਸੂਬੇ– ਇਹਨਾਂ ਦੀ ਭੂਆ ਪੰਜਾਹ ਸਾਲ ਦੀ ਉਮਰ, ਬਾਬੇ ਵਜੀਰ ਸਿੰਘ ਹੁਰੀਂ ਰੁਪਾਣੇ ਦੇ ਸੱਠ ਸਾਲ ਦੀ ਉਮਰ, ਕਹਿਣ ਲੱਗੇ– ਬਈ ਭਾਂਵੇਂ ਹੁਣ ਕਿਸੇ ਗੱਲ ਦੀ ਝਾਕ ਨਹੀਂ, ਸਤਿਗੁਰਾਂ ਦਾ ਹੁਕਮ ਹੈ– ਅਰਦਾਸਾ ਕਰਾ ਲਿਆ। ਅਰਦਾਸਾ ਕਰਾ ਕੇ– ਪੰਜ ਗ੍ਰੰਥ ਮਾਈ ਬਾਣੀ ਪੜ੍ਹਦੀ ਸੀ, ਮੈਂ ਉਹਦੇ ਦਰਸ਼ਨ ਕੀਤੇ ਹਨ– ਸਦਾ ਕੌਰ ਨਾਂ ਸੀ– ਨੂੰਹਾਂ ਨੂੰ ਆਖਿਆ, "ਹੁਣ ਤੁਹਾਡਾ ਕੋਈ ਕੰਮ ਨਹੀਂ, ਇਹ ਮੇਰੇ ਸਿਰ ਦੇ ਮਾਲਕ ਹਨ, ਮੈਂ ਇਹਨਾਂ ਦੀ ਸੇਵਾ ਕਰਨੀ ਹੈ।"

"ਮੈਨੂੰ ਮਾਈਆਂ ਵਾਲਾ ਪਾਸਾ ਯਾਦ ਆ ਗਿਆ ਹੈ– ਗੱਲ ਕਰਨ ਦਾ। ਫਿਰ ਉਹ ਸਾਡੇ ਕੋਲ ਗੁਰਦਿਆਲ ਸਿੰਘ ਹੁਰੀਂ– ਝਾਟੂ, ਜਿਹੜੇ ਅਖਬਾਰ (ਸਤਿਜੁਗ) ਦੇ ਐਡੀਟਰ ਅੱਜ ਕੱਲ੍ਹ ਬੱਣੇ ਹੋਏ ਹਨ, ਇਹਨਾਂ ਦੇ ਪਿਤਾ ਗੁਰਮੁਖ ਸਿੰਘ ਹੁਰੀਂ, ਉਹਨਾਂ ਦੀ ਮਾਈ ਰੰਡੀ ਹੋ ਗਈ। ਉਹਨਾਂ ਆਖਿਆ– ਮਾਈ ਸਤਿਗੁਰਾਂ ਦਾ ਹੁਕਮ ਨਹੀਂ ਹੈ.......। ਇੱਕੋ ਪੁੱਤਰ ਹੈ ਮਾਈ ਦਾ। ਮਾਈ ਦੀ ਉਮਰ ਪੰਜਾਹ ਸਾਲ ਦੇ ਕਰੀਬ ਹੋਣੀ ਚਾਹੀਦੀ ਹੈ ਮੇਰੇ ਖਿਆਲ ਵਿੱਚ। ਅਰੋੜੇ ਸਿੱਖ। ਬਾਬਾ ਝਾਬਾ ਸਿੰਘ ਉਹਨਾਂ ਦਾ ਨਾਂਉ ਸੀ ਗਹਿਲਾਂ ਪਿੰਡ ਦੇ ਜ਼ਿਮੀਦਾਰ ਸਿੱਖ। ਆਪਣੇ ਆਪ ਪੁੱਤਰ ਨੇ ਮਾਈ ਦਾ ਅਨੰਦ ਕਰਾ ਦਿੱਤਾ ਉਸ ਸਿੱਖ ਦੇ ਨਾਲ– ਬਈ ਸਤਿਗੁਰਾਂ ਦਾ ਹੁਕਮ ਨਹੀਂ ਰੰਡੀ ਰਹਿਣ ਦਾ।"

"ਦੋਵੇਂ ਜੀਅ ਗੁਰਦੁਆਰੇ ਭੈਣੀ ਸਾਹਿਬ ਰਹੇ, ਬਾਬੇ ਹੁਰੀਂ ਸ਼ਬਦ ਪੜ੍ਹਦੇ ਹੁੰਦੇ, ਮਾਈ ਭਾਂਡੇ ਮਾਂਜਦੀ। ਉਹਨਾਂ ਦੇ ਉੱਥੇ ਹੀ ਸਰੀਰ ਚੜ੍ਹੇ, ਔਰ ਉਹਨਾਂ ਨੂੰ ਮਾਂ ਤੇ ਪਿਤਾ ਜਾਣ ਕੇ ਬਾਬੇ ਹੁਰਾਂ

ਨੂੰ, ਉਹਨਾਂ ਨੇ– ਗੁਰਮੁਖ ਸਿੰਘ ਹੁਰਾਂ ਨੇ ਮੰਨਿਆ।''

"ਉਹ ਕਿਸੇ ਕਵੀ ਨੇ ਲਿਖਿਆ ਹੈ ਕਿ ਇਸ਼ਕ ਜਿਹੜੀ ਚੀਜ਼ ਹੈ, ਇਹ ਐਵੇਂ ਨਹੀਂ ਰਹਿ ਸਕਦਾ ਜਿੰਨਾ ਚਿਰ ਦੁਨੀਆਦਾਰੀ ਨਾਲ ਆਦਮੀ ਧੰਧਾ ਰੱਖੇ।

ਇਜ਼ਤ, ਹੁਰਮਤ, ਲੋਕ ਲੱਜਿਆ ਪ੍ਰੇਮੀ ਸਭੇ ਤੱਜਦੇ।
ਉਹਨਾਂ ਪ੍ਰੇਮੀ ਕੀ ਅਖਵਾਉਣਾ, ਜੋ ਇੱਜ਼ਤ ਵੱਲ ਭੱਜਦੇ।
ਪ੍ਰੇਮ ਅਤੇ ਇਜ਼ਤ ਇਹ ਦੋਵੇਂ, ਰਹਿਣ ਨਾਂ ਇਕ ਥਾਂ 'ਕੱਠੇ।
ਜੇਕਰ ਥਾਂ ਇੱਕ ਦੀ ਇੱਕ ਮੱਲੇ, ਤਾਂ ਦੂਜਾ ਉੱਥੋਂ ਨੱਠੇ।

"ਉਹਨਾਂ ਨੇ ਲੱਜ ਜਹਾਨ ਦੀ ਇਹ ਤੋੜੀ। ਸਤਿਗੁਰਾਂ ਜੋ ਹੁਕਮ ਦੇ ਦਿੱਤਾ, ਉਸ ਹੁਕਮ ਨੂੰ ਮੰਨ ਕੇ ਸਭ ਕੁੱਝ ਛੱਡਿਆ। ਸੰਤ ਲਾਲ ਸਿੰਘ ਹੁਰਾਂ ਕਦੇ-ਕਦੇ ਮੌਜ ਵਿੱਚ ਆਉਣਾ, ਆਖਣਾ– ਜਦੋਂ ਹੋ ਗਿਆ ਨਾਮਧਾਰੀਆ ਫਿਰ ਸੜੇ ਸਾਕ। ਸਾਕ ਤਾਂ ਸੜ ਗਏ, ਕਿਉਂਕਿ ਸਾਕਾਂ ਨਾਲ ਤਾਂ ਹੀ ਵਰਤੇ ਨਾਂ ਜੇ ਉਹਨਾਂ ਵਰਗਾ ਹੋ ਕੇ ਰਹੇ ਤੇ ਉਹਨਾਂ ਦੇ ਘਰ ਦਾ ਖਾਵੇ ਪੀਵੇ। ਨਾਮਧਾਰੀ ਉਹ ਸਾਕ ਨਹੀਂ ਸਨ ਮੰਨਦੇ ਜਿਹੜੇ ਕੋਈ ਖੁੱਲ੍ਹਿਆਂ ਨਾਲ...., ਕਹਿੰਦੇ-ਸਾੜ੍ਹੇ ਸਾਕ। ਤਾਂ ਇਹ ਚੀਜ਼ ਜਿਹਨਾਂ ਨੇ ਉਸ ਵੇਲੇ ਲੋਕਾਂ ਦੀ ਲੱਜ ਤੋੜੀ।''❾

### -ਹਵਾਲੇ ਤੇ ਟਿੱਪਣੀਆਂ-

1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (ਸੰ. ਜਸਵਿੰਦਰ ਸਿੰਘ), ਪਹਿਲੀ ਛਾਪ, ਹੁਕਮਨਾਮਾ ਨੰ: 63, ਇਹ ਹੁਕਮਨਾਮਾ ਸ੍ਰੀ ਗੁਰੂ ਹਰੀ ਸਿੰਘ ਜੀ ਪ੍ਰਥਾਇ ਹੈ ਅਤੇ ਇਸ ਵਿੱਚ ਸਤਿਗੁਰੂ ਜੀ ਬੀਬੀ ਨੰਦਾਂ, ਆਪਣੀ ਸਪੁੱਤਰੀ ਅਤੇ ਉਸਦੇ ਤਿੰਨਾਂ ਲੜਕਿਆਂ ਨੂੰ ਵੀ ਕੁੱਝ ਹਦਾਇਤਾਂ ਕਰਦੇ ਹਨ। ਗੁਰੂ ਹਰੀ ਸਿੰਘ ਜੀ ਦੀ ਮਾਰਫਤ ਨਾਮਧਾਰੀ ਸੰਗਤ ਨੂੰ ਹੁਕਮ ਹੈ ਕਿ ਉਹ ਦਸ-ਦਸ, ਵੀਹਾਂ-ਵੀਹਾਂ ਦੇ ਟੋਲਿਆਂ ਵਿੱਚ ਤੰਗੀਆਂ ਝੱਲ ਕੇ, ਰਾਜ ਦੰਡ ਸਹਾਰ ਕੇ, ਰੰਗੂਨ ਆ ਕੇ ਉਹਨਾਂ ਦੇ ਦਰਸ਼ਨ ਕਰਨ ਨਾਲੋਂ ਦੇਸ ਵਿਚ ਹੀ ਉਹਨਾਂ ਨਮਿੱਤ ਇਧਰ ਲੱਗਣ ਵਾਲੀ ਮਾਇਆ ਨਾਲ ਆਦਿ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪੁਆਉਣ ਅਤੇ ਜੇ ਬਹੁਤ ਜ਼ਰੂਰੀ ਸਮਝਣ ਤਾਂ ਸਾਲ ਬਾਅਦ ਜਾਂ ਹੱਦ ਦਸ ਮਹੀਨਿਆਂ ਬਾਅਦ ਇਕ ਜਾਂ ਹੱਦ ਦੋ ਆ ਜਾਣ। ਸਫਾ 520-21
2. ਸੰਤ ਬਿਸ਼ਨ ਸਿੰਘ ਹਿਸਟੋਰੀਅਨ, ਨਾਮਧਾਰੀ ਦੇਵੀਆਂ...., ਸਫਾ 99
3. ਸੰਤ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ), ਭਾਗ ਦੂਜਾ ਸਫਾ 182
4. ਸੰਤ ਬਿਸ਼ਨ ਸਿੰਘ ਹਿਸਟੋਰੀਅਨ–ਸਫਾ 100
5. ਸੁਵਰਨ ਸਿੰਘ ਵਿਰਕ, ਅੱਖੀਂ ਡਿੱਠਾ ਕਿੱਸਾ ਕੀਤਾ, (ਜਥੇਦਾਰ ਗੁਰਮੁਖ ਸਿੰਘ ਝੱਬਰ ਦੀਆਂ ਯਾਦਾਂ ਦੇ ਝਰੋਖੇ ਚੋਂ), ਇਸ ਪੁਸਤਕ ਵਿੱਚ ਜਿੱਥੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੀਆਂ ਜਥੇਦਾਰ ਝੱਬਰ ਨਾਲ ਕੀਤੀਆਂ ਰੀਕਾਰਡ ਹੋਈਆਂ ਮੁਲਾਕਾਤਾਂ ਅੰਕਿਤ ਹਨ ਉੱਥੇ ਸ੍ਰੀ ਗੁਰਦਿਆਲ ਸਿੰਘ ਜੋ ਸਿਰਸਾ ਵਿਖੇ ਰਹਿੰਦੇ ਸਨ, ਨਵੇਂ ਬੱਸ ਸਟੈਂਡ ਦੇ ਚੜ੍ਹਦੇ ਵੱਲ ਗਲੀ ਵਿੱਚ, ਹਿਸਾਰ ਰੋਡ ਤੇ, ਉੱਥੇ 25 ਸਤੰਬਰ 1979 ਈ. ਨੂੰ ਕਵੀ ਜੀ ਨੇ ਇਹਨਾਂ ਨਾਲ ਇੱਕ ਮੁਲਾਕਾਤ ਰੀਕਾਰਡ ਕੀਤੀ ਸੀ। ਸੰਤ ਹਰਪਾਲ ਸਿੰਘ ਸੇਵਕ ਦੇ ਸੁਝਾਅ ਤੇ ਇਹ ਅਤੇ ਕੁੱਝ ਹੋਰ ਕਵੀ ਜੀ ਦੁਆਰਾ ਕੀਤੀਆਂ ਮੁਲਾਕਾਤਾਂ, ਉਪਰੋਕਤ ਕਿਤਾਬ ਵਿੱਚ ਸ਼ਾਮਲ ਕਰਕੇ ਗੁਰੂ ਹਰੀ ਸਿੰਘ– ਸਤਿਗੁਰੂ ਪਰਤਾਪ ਸਿੰਘ ਕਾਲ ਦੇ ਇਤਿਹਾਸ ਨੂੰ ਸਾਂਭਣ ਦਾ ਯਤਨ ਕੀਤਾ ਹੈ। ਮਾ. ਬਲਵੰਤ ਸਿੰਘ ਜੀ ਦੇ 1952 ਈ. ਵਿੱਚ ਚਲਾਣੇ ਤੋਂ ਬਾਅਦ, ਸੰਤ ਗੁਰਦਿਆਲ ਸਿੰਘ ਜੋ ਨਾਮਧਾਰੀ ਵਿਦਿਆਲਾ, ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀ ਰਹੇ ਸਨ ਅਤੇ 'ਟੇਹੀ ਵਾਲੇ' ਕਰਕੇ ਜਾਣੇ ਜਾਂਦੇ ਸਨ, ਜਿੱਥੇ ਉਹਨਾਂ ਦਾ ਪਰਿਵਾਰ ਨਾਨਕਿਆਂ ਪਾਸ ਵੱਸਿਆ ਸੀ, ਉਹ ਆਪਣੇ ਅਕਾਲ ਚਲਾਣੇ 1986 ਈ. ਤੱਕ ਸਤਿਜੁਗ, ਸ੍ਰੀ ਜੀਵਨ ਨਗਰ (ਹਿਸਾਰ-ਸਿਰਸਾ) ਦੇ ਐਡੀਟਰ ਤੇ ਪ੍ਰਿੰਟਰ, ਪਬਲਿਸ਼ਰ ਵੀ ਰਹੇ ਸਨ। ਉਪਰੋਕਤ ਮੁਲਾਕਾਤ ਸੰਤ ਗੁਰਮੁਖ ਸਿੰਘ ਹੋਰਾਂ ਦੇ ਕਿਰਦਾਰ, ਪਰਿਵਾਰ, ਸੁਭਾਉ ਅਤੇ ਸਿੱਖੀ ਸਿਦਕ ਦਾ ਕਾਫੀ ਸੁੰਦਰ ਵਰਣਨ ਕਰਦੀ ਹੈ।
6. ਹਿਸਟੋਰੀਅਨ ਬਿਸ਼ਨ ਸਿੰਘ ਸੰਤ, ਸਫਾ 99-100
7. ਉਪਰੋਕਤ– ਸਫਾ 100-01
8. ਸੰਤ ਗੁਰਦਿਆਲ ਸਿੰਘ, ਸ੍ਰੀ ਬਾਬਾ ਕਿਸ਼ਨ ਸਿੰਘ ਜੀ, ਸਤਿਜੁਗ ਸ੍ਰੀ ਭੈਣੀ ਸਾਹਿਬ ਦਾ ਬਸੰਤ ਅੰਕ 12 ਮਾਘ 1995, ਸਫਾ 153-57 (ਸੰਤ ਗੁਰਮੁਖ ਸਿੰਘ ਦੇ ਪੋਤਰੇ ਦਾ ਲੇਖ ਹੈ)
9. ਲਾਲ ਏਹਿ ਰਤਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼–3 (ਸੰ. ਪ੍ਰਿੰ. ਬੀਬੀ ਬੇਅੰਤ ਕੌਰ, ਸਤਿਗੁਰੂ ਜੀ ਨੇ ਇਹ ਪਾਵਨ ਉਪਦੇਸ਼ ਸੰਗਤ ਦੇ ਭਲੇ ਲਈ ਮਿਤੀ 16-2-1954 ਨੂੰ, ਥਾਈਲੈਂਡ (ਸਿਆਮ) ਦੇਸ ਦਾ ਦੌਰਾ ਕਰਦਿਆਂ ਬੰਕੋਕ ਵਿਖੇ ਉਚਾਰਿਆ ਸੀ।.... ਸਫਾ 237-38

ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

# ਸ੍ਰੀ ਹਰਿਕ੍ਰਿਸ਼ਨ ਧਿਆਈਐ

***-ਰਮੇਸ਼ ਬੱਗਾ ਚੋਹਲਾ***



ਸਿੱਖ ਧਰਮ ਮਾਨਵੀ ਕਦਰਾਂ-ਕੀਮਤਾਂ ਦੀ ਪਹਿਰੇਦਾਰੀ ਕਰਨ ਦੇ ਨਾਲ-ਨਾਲ ਆਪਸੀ ਪਿਆਰ, ਭਾਈਚਾਰੇ ਅਤੇ ਬਰਾਬਰੀ ਦੀ ਹਮਾਇਤ ਕਰਦਾ ਆ ਰਿਹਾ ਹੈ। ਦਸਾਂ ਗੁਰੂ ਸਾਹਿਬਾਨਾਂ ਅਤੇ ਗੁਰੂ ਘਰ ਦੇ ਨਿਕਟਵਰਤੀਆਂ ਦਾ ਜੀਵਨ ਸਿੱਖੀ ਦੇ ਤਿੰਨ ਸੁਨਿਹਰੀ ਸਿਧਾਂਤਾ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਨੂੰ ਪਰਨਾਇਆ ਰਿਹਾ ਹੈ। ਇਨ੍ਹਾਂ ਸਿਧਾਂਤਾਂ ਦੀ ਤਰਜ਼ਮਾਨੀ ਕਰਨ ਵਾਲੀ ਜੀਵਨ-ਜਾਚ ਹੀ ਬਾਬੇਕਿਆਂ ਵੱਲੋਂ ਵਡਿਆਈ ਅਤੇ ਸਲਾਹੀ ਜਾਂਦੀ ਰਹੀ ਹੈ। ਸਿੱਖ ਵਿਚਾਰਧਾਰਾ ਇਨ੍ਹਾਂ ਸਿਧਾਂਤਾਂ ਤੋਂ ਸੱਖਣੇ ਵਿਹਾਰ ਨੂੰ ਨਾ ਸਿਰਫ ਰੱਦ ਹੀ ਕਰਦੀ ਹੈ, ਸਗੋਂ ਸਜ਼ਾ ਦਾ ਭਾਗੀ ਵੀ ਸਮਝਦੀ ਹੈ। ਜਿਵੇਂ ਗੁਰੂ ਸਾਹਿਬ ਦਾ ਫੁਰਮਾਨ ਹੈ :

ਸੋ ਸਿੱਖ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ।
ਆਪਣੈ ਭਾਣੇ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ।

ਭਾਵ ਜਿਹੜਾ ਵਿਅਕਤੀ ਮਨ ਦੀ ਮਤ ਤਿਆਗ ਕੇ ਗੁਰੂ ਦੀ ਮਤ ਦਾ ਧਾਰਨੀ ਬਣ ਜਾਂਦਾ ਹੈ ਉਸ ਦੇ ਲੋਕ ਤੇ ਪ੍ਰਲੋਕ ਦੋਵੇਂ ਲੇਖੇ ਵਿੱਚ ਲੱਗ ਜਾਂਦੇ ਹਨ। ਪਰ ਜਿਹੜਾ ਵਿਅਕਤੀ ਗੁਰੂ ਦੀ ਗੱਲ ਨੂੰ ਅਣਸੁਣੀ ਕਰਕੇ ਕੇਵਲ ਆਪਣੀ ਸਮਝ ਹੀ ਵਰਤੋਂ ਵਿਚ ਲਿਆਉਂਦਾ ਹੈ ਉਸ ਨੂੰ (ਪ੍ਰਮਾਤਮਾ ਤੋਂ) ਵਿਛੋੜੇ ਦੀਆਂ ਸੱਟਾਂ ਹੀ ਖਾਣੀਆਂ ਪੈਂਦੀਆਂ ਹਨ। ਇਨ੍ਹਾਂ ਸੱਟਾਂ ਤੋਂ ਬਚਣ ਲਈ ਗੁਰੂ ਸਾਹਿਬ ਮਨੁੱਖ ਨੂੰ ਜਿਥੇ ਸਦਾਚਾਰੀ ਜੀਵਨ ਜਿਉਣ ਲਈ ਪ੍ਰੇਰਦੇ ਹਨ ਉਥੇ ਪਰਮ ਨਾਲ ਪ੍ਰੇਮ ਦੀ ਹਾਮੀ ਵੀ ਭਰਦੇ ਹਨ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਰਾਗ ਗਾਉੜੀ, ਸੁਖਮਨੀ, ਪੰਨਾ 266 ਉਪਰ ਤਸਦੀਕ ਕਰਦੇ ਹਨ :

ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

ਜਿਹੜੇ ਮਨੁੱਖਾਂ ਦੀ ਜੀਵਨ-ਸ਼ੈਲੀ ਇਨ੍ਹਾਂ ਪਾਵਨ ਪੰਕਤੀਆਂ ਦੀ ਅਨੁਸਾਰੀ ਹੋ ਜਾਂਦੀ ਹੈ ਉਹ ਨਾ ਸਿਰਫ ਆਮ ਤੋਂ ਖਾਸ ਹੋ ਜਾਂਦੇ ਹਨ ਸਗੋਂ ਲੋਕਾਈ ਵੱਲੋਂ ਰੱਜ ਕੇ ਸਤਿਕਾਰੇ ਅਤੇ ਪਿਆਰੇ ਵੀ ਜਾਂਦੇ ਹਨ। ਇਨ੍ਹਾਂ ਰਾਹਾਂ ਦੇ ਪਾਂਧੀਆਂ ਦਾ ਜੀਵਨ ਪੰਧ ਬੇਸ਼ੱਕ ਛੁਟੇਰਾ ਹੁੰਦਾ ਹੈ। ਪਰ ਸੇਵਾ, ਸਿਮਰਨ ਤੇ ਸ਼ਰਧਾ ਉਨ੍ਹਾਂ ਨੂੰ ਮੂਹਰਲੀਆਂ ਸਫਾਂ ਵਿੱਚ ਲੈ ਆਉਂਦੀ ਹੈ। ਆਪਣੇ ਗੁਣਾਂ ਸਦਕਾ, ਉਹ ਗੁਰੂ ਨਾਨਕ ਦੇ ਘਰ ਦੀਆਂ ਵਡਿਆਈਆਂ ਅਤੇ ਪਾਤਸ਼ਾਹੀਆਂ ਦੇ ਪਾਤਰ ਬਣਦੇ ਆ ਰਹੇ ਹਨ। ਇਨ੍ਹਾਂ ਪਾਤਰਾਂ ਵਿੱਚ ਹੀ ਇਕ ਨਾਮ ਹੈ ਗੁਰੂ ਨਾਨਕ ਪਾਤਸ਼ਾਹ ਦੀ ਅੱਠਵੀਂ ਜੋਤ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ।

ਦੁਨਿਆਵੀਂ ਤੌਰ ਤੇ (ਗੁਰੂ) ਹਰਿਕ੍ਰਿਸ਼ਨ ਜੀ ਭਾਵੇਂ ਬਚਪਨ ਦੀਆਂ ਬਰੂਹਾਂ ਤੇ (ਸਵਾ ਕੁ ਪੰਜ ਸਾਲ) ਹੀ ਵਿਚਰ ਰਹੇ ਸਨ ਪਰ ਕੁੱਝ ਵਿਸ਼ੇਸ਼ ਗੁਣਾਂ ਅਤੇ ਸਿੱਖੀ ਦੀ ਸਮਝ ਸਦਕਾ ਗੁਰੂ ਪਿਤਾ ਸ੍ਰੀ ਹਰਿ ਰਾਇ ਸਾਹਿਬ ਨੇ ਉਨ੍ਹਾਂ ਨੂੰ ਗੁਰੂ ਘਰ ਦੀ ਵਡੇਰੀ ਅਤੇ ਉਚੇਰੀ ਜ਼ਿੰਮੇਵਾਰੀ ਸੰਭਾਲ ਦਿਤੀ। ਆਪ ਜੀ ਵੱਲੋਂ ਜਿਥੇ ਇਸ ਜ਼ਿੰਮੇਵਾਰੀ ਨੂੰ ਪੂਰੀ ਤਨਦੇਹੀ ਨਾਲ ਨਿਭਾਇਆ ਗਿਆ ਉਥੇ ਆਪਣੇ ਗੁਰੂ-ਕਾਲ (ਢਾਈ ਕੁ ਸਾਲ) ਵਿੱਚ ਕੁੱਝ ਅਜਿਹੀਆਂ ਪਿਰਤਾਂ ਵੀ ਪਾਈਆਂ ਜਿਨ੍ਹਾਂ ਸਦਕਾ ਰੋਜ਼ਾਨਾ ਸਰਬਤ ਦੇ ਭਲੇ ਲਈ ਕੀਤੀ ਜਾਣ ਵਾਲੀ ਅਰਦਾਸ ਵਿਚ ਉਨ੍ਹਾਂ ਦੇ ਨਾਮ ਦਾ ਜਿਕਰ 'ਜਿਸ ਡਿਠੈ ਸਭਿ ਦੁਖਿ ਜਾਇ' ਕਰਕੇ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ 7 ਜੁਲਾਈ 1656 ਈ: (ਬ੍ਰਿਕਮੀ ਸੰਮਤ 8 ਸਾਵਣ 1713) ਨੂੰ ਪਿਤਾ ਗੁਰੂ ਹਰਿ ਰਾਇ ਜੀ ਅਤੇ ਮਾਤਾ ਕਿਸ਼ਨ ਕੌਰ ਜੀ ਦੇ ਗ੍ਰਹਿ ਸ੍ਰੀ ਕੀਰਤਪੁਰ ਸਾਹਿਬ ਵਿਖੇ ਹੋਇਆ। ਪਰ ਭੱਟ ਵਹੀਆਂ ਦੇ ਹਵਾਲੇ ਨਾਲ ਗੁਰੂ ਜੀ ਦਾ ਪੈਦਾਇਸ਼ੀ ਦਿਹਾੜਾ ਸੰਨ 1652 ਦਾ ਦੱਸਿਆ ਗਿਆ ਹੈ।

ਜਿਥੇ ਗੁਰੂ ਹਰਿਕ੍ਰਿਸ਼ਨ ਜੀ ਦੇ ਮੁੱਖੜੇ ਦੀ ਦਿੱਖ ਮਨਾਂ ਨੂੰ ਮੋਹਣ ਵਾਲੀ ਸੀ, ਉਥੇ ਉਨ੍ਹਾਂ ਦਾ ਹਿਰਦਾ ਵੀ ਅਤਿ ਕੋਮਲ ਸੀ। ਆਪ ਜੀ ਦੇ ਬਚਪਨ ਦਾ ਵਧੇਰੇ ਸਮਾਂ ਗੁਰੂ ਹਰਿ ਰਾਇ ਜੀ ਦੀ ਛਤਰ-ਛਾਇਆ ਹੇਠ ਬਤੀਤ ਹੋਣ ਕਰਕੇ ਆਪ ਜੀ ਦੇ ਸੁਭਾਅ ਅਤੇ ਨਿਭਾਅ ਉਪਰ ਗੁਰੂ ਪਿਤਾ ਦਾ ਕਾਫੀ ਡੂੰਘਾ ਪ੍ਰਭਾਵ ਸੀ। ਇਸ ਪ੍ਰਭਾਵ ਸਦਕਾ ਹੀ (ਗੁਰੂ) ਹਰਿਕ੍ਰਿਸ਼ਨ ਜੀ ਆਈਆਂ ਸੰਗਤਾਂ

ਨੂੰ ਲੰਗਰ-ਪਾਨੀ ਛਕਾਉਣ ਦੀ ਸੇਵਾ ਵਿੱਚ ਜੁਟੇ ਰਹਿੰਦੇ ਸਨ।

ਰਾਜਸੀ ਲਾਹਾ ਲੈਣ ਦੀ ਤਾਕ ਵਿਖ ਧੀਰਮੱਲ ਨੇ ਗੁਰੂ ਘਰ ਦੇ ਖਿਲਾਫ ਉਸ ਵਕਤ ਦੇ ਹਾਕਮ ਔਰੰਗਜ਼ੇਬ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ। ਔਰੰਗਜ਼ੇਬ ਵੀ ਧੀਰਮੱਲ ਦੀਆਂ ਕਈ ਸ਼ਿਕਾਇਤਾਂ ਨੂੰ ਇੱਕ ਕੰਨ ਰਾਹੀਂ ਸੁਣ ਕੇ ਦੂਜੇ ਕੰਨ ਰਾਹੀਂ ਬਾਹਰ ਕੱਢ ਦਿੰਦਾ ਸੀ ਪਰ ਜਦੋਂ ਉਸ ਨੂੰ ਇਸ ਗੱਲ ਦਾ ਇਲਮ ਹੋਇਆ ਕਿ ਸੱਤਵੇ ਪਾਤਸ਼ਾਹ ਸ੍ਰੀ ਹਰਿਰਾਇ ਨੇ ਦਾਰਾ ਸ਼ਿਕੋਹ ਦੀ ਮਦਦ ਕੀਤੀ ਹੈ ਤਾਂ ਉਸ ਨੇ ਗੁਰੂ ਜੀ ਨੂੰ ਦਿੱਲੀ ਆਉਣ ਲਈ ਸੰਮਨ ਭੇਜ ਦਿੱਤੇ। ਸੰਗਤਾਂ ਨਾਲ ਸਲਾਹ ਮਸ਼ਵਰਾ ਕਰਨ ਤੋਂ ਬਾਅਦ ਗੁਰੂ ਸਾਹਿਬ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ ਇਨਕਾਰੀ ਹੋ ਗਏ। ਰਾਜਪੂਤ ਰਾਜਿਆਂ ਦੀ ਸਲਾਹ ਨਾਲ ਬਾਦਸ਼ਾਹ ਨੇ ਗੁਰੂ ਜੀ ਨੂੰ ਦੁਬਾਰਾ ਚਿੱਠੀ ਭੇਜ ਦਿੱਤੀ। ਚਿੱਠੀ ਦੀ ਭਾਸ਼ਾ ਕੁੱਝ ਨਿਮਰ ਅਤੇ ਆਦਰਮਈ ਹੋਣ ਕਰਕੇ ਸਤਵੇਂ ਪਾਤਸ਼ਾਹ ਨੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਨੂੰ ਦਿੱਲੀ ਭੇਜਣ ਦਾ ਨਿਰਣਾ ਲੈ ਲਿਆ। ਕਿਉਂਕਿ ਗੁਰਮਤਿ ਦੇ ਜਾਣਕਾਰ ਹੋਣ ਦੇ ਨਾਲ-ਨਾਲ ਬਾਬਾ ਰਾਮ ਰਾਇ ਹਾਜ਼ਰ-ਜਵਾਬ ਵੀ ਸਨ।

ਜਦੋਂ ਬਾਬਾ ਰਾਮ ਰਾਇ ਨੇ ਦਿੱਲੀ ਜਾ ਕੇ ਔਰੰਗਜ਼ੇਬ ਨਾਲ ਸੰਵਾਦ ਰਚਾਇਆ ਤਾਂ ਉਸ ਦੀ ਦਿਮਾਗਦਾਰੀ ਦਾ ਬਾਦਸ਼ਾਹ ਤੇ ਚੰਗਾ ਪ੍ਰਭਾਵ ਪਿਆ। ਪਰ ਜਦੋਂ ਬਾਦਸ਼ਾਹ ਦੀਆਂ ਖੁਸ਼ੀਆਂ ਹਾਸਲ ਕਰਨ ਖਾਤਿਰ ਰਾਮ ਰਾਇ ਨੇ ਬਾਬੇ ਦੀ ਬਾਣੀ (ਮਿੱਟੀ ਬੇਈਮਾਨ ਦੀ ......) ਤਬਦੀਲ ਕਰ ਦਿੱਤੀ ਤਾਂ ਉਹ ਗੁਰੂ ਨਾਨਕ ਦੇ ਘਰ ਚੋਂ ਦੁਰਕਾਰਿਆ ਗਿਆ। ਉਸ ਦੇ ਇਸ ਨਾ ਬਖਸ਼ਣਯੋਗ ਗੁਨਾਹ ਬਦਲੇ ਗੁਰੂ ਪਿਤਾ ਨੇ ਉਸ ਦੇ ਮੱਥੇ ਲੱਗਣ ਤੋਂ ਹੀ ਨਾਂਹ ਕਰ ਦਿੱਤੀ।

ਰਾਮ ਰਾਇ ਦੀ ਇਸ ਨਾਲਾਇਕੀ ਕਾਰਣ ਗੁਰੂ ਹਰਿ ਰਾਇ ਸਾਹਿਬ ਨੇ 1661 ਈ. (ਸੰਮਤ 1918) ਨੂੰ ਆਪਣੇ ਛੋਟੇ ਸਾਹਿਬਜ਼ਾਦੇ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਸਿੱਖ ਕੌਮ ਦੀ ਰਹਿਨੁਮਾਈ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਇਸ ਸਮੇਂ ਉਨ੍ਹਾਂ ਦੀ ਵਰੇਸ ਸਵਾ ਕੁ ਪੰਜ ਸਾਲ ਦੀ ਬਣਦੀ ਸੀ। ਦੁਨਿਆਵੀ ਤੌਰ ਤੇ ਇਹ ਸਮਾਂ ਹਾਣੀਆਂ ਨਾਲ ਖੇਡਣ-ਮੱਲਣ ਦਾ ਸਮਝਿਆ ਜਾਂਦਾ ਹੈ। ਇਸ ਕਰਕੇ ਇਹ ਵਕਤ ਸਿੱਖਾਂ ਦੀ ਸਿਦਕਦਿਲੀ ਅਤੇ ਸ਼ਰਧਾ ਨੂੰ ਪਰਖਣ ਦਾ ਵੀ ਸੀ। ਕਿਉਂਕਿ ਗੁਰੂ ਘਰ ਦੇ ਦੋਖੀ (ਧੀਰਮੱਲੀਏ ਅਤੇ ਰਾਮ ਰਾਈਏ) ਗੁਰੂ ਘਰ ਨੂੰ ਢਾਹ ਲਗਾਉਣ ਲਈ ਸੰਗਤਾਂ ਵਿਚ ਭਰਮ-ਭੁਲੇਖੇ ਪੈਦਾ ਕਰਨ ਦੇ ਕੋਝੇ ਜਤਨ ਕਰ ਰਹੇ ਸਨ। ਪਰ ਇਨ੍ਹਾਂ ਭਰਮ-ਭੁਲੇਖਿਆਂ ਦੇ ਬਾਵਜੂਦ ਵੀ ਗੁਰੂ ਹਰਿਕ੍ਰਿਸ਼ਨ ਜੀ ਨੇ ਉਮਰ ਛੁਟੇਰੀ ਪਰ ਅਕਲ ਵਡੇਰੀ ਦਾ ਸਬੂਤ ਦਿੰਦਿਆਂ ਗੁਰਿਆਈ ਦੀ ਜ਼ਿੰਮੇਵਾਰੀ (1661 ਤੋਂ 1664) ਸਾਬਤ ਕਦਮਾਂ ਨਾਲ ਨਿਭਾਈ।

ਗੁਰੂ ਹਰਿਕ੍ਰਿਸ਼ਨ ਜੀ ਸੇਵਾ ਅਤੇ ਸਿਮਰਨ ਦਾ ਸੁਮੇਲ ਹੋਣ ਦੇ ਨਾਲ-ਨਾਲ ਪਰਉਪਕਾਰੀ ਸੁਭਾਅ ਦੇ ਮਾਲਕ ਵੀ ਸਨ। ਜਿਹੜਾ ਵੀ ਵਿਅਕਤੀ ਉਨ੍ਹਾਂ ਦੇ ਦਰਸ਼ਨ ਕਰ ਲੈਂਦਾ ਸੀ ਉਸ ਦਾ ਜੀਵਨ ਹੀ ਬਦਲ ਜਾਂਦਾ ਸੀ। ਪੇਸ਼ਾਵਰ ਦੀਆਂ ਸੰਗਤਾਂ ਵਿਚ ਇਕ ਜਸਵੰਤ ਰਾਇ ਨਾਮਕ ਚੋਰ ਸੰਗਤਾਂ ਦੀਆਂ ਜੇਬਾਂ ਕੱਟਣ ਦੀ ਨੀਅਤ ਨਾਲ ਘੁਸ ਗਿਆ। ਜਦੋਂ ਗੁਰੂ ਹਰਿਕ੍ਰਿਸ਼ਨ ਦੇ ਸਨਮੁੱਖ ਹੋਇਆ ਤਾਂ ਗੁਰੂ ਸਾਹਿਬ ਦੇ ਮੁਖਾਰਬਿੰਦ ਚੋਂ ਸੁਭਾਵਿਕ ਹੀ ਨਿਕਲ ਗਿਆ :-

'ਚੋਰ ਦੀ ਹਮਾ ਭਰੇ ਨਾ ਕੋਇ॥ ਚੋਰ ਕੀਆ
ਚੰਗਾ ਕਿਉ ਹੋਇ॥

ਇਸ ਮਹਾਂਵਾਕ ਨੂੰ ਸੁਣਦਿਆਂ ਹੀ ਜਸਵੰਤ ਰਾਇ ਦੇ ਨੇਤਰਾਂ ਵਿਚੋਂ ਪਾਣੀ ਆ ਗਿਆ ਅਤੇ ਉਸ ਨੇ ਚੋਰੀ ਤੋਂ ਤੋਬਾ ਕਰ ਲਈ। ਇਸ ਤਰ੍ਹਾਂ ਇਕ ਗੇਂਦਾ ਮਲ ਨਾਂ ਦੇ ਜੁਆਰੀਏ ਨੇ ਦਰਬਾਰ ਵਿਚ ਆ ਕੇ ਗੁਰੂ ਸਾਹਿਬ ਦੇ ਚਰਨ ਫੜ ਲਏ ਅਤੇ ਛੱਡੇ ਹੀ ਨਾ। ਗੁਰੁਦੇਵ ਨੇ ਕਿਹਾ, "ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ।" ਗੇਂਦਾ ਮਲ ਦਾ ਅੰਦਰਲਾ ਮਨ ਹਿਲ ਗਿਆ ਅਤੇ ਉਸ ਨੇ ਹੱਥ ਜੋੜ ਕੇ ਗੁਰੂ ਜੀ ਕੋਲੋਂ ਮੁਆਫੀ ਮੰਗ ਲਈ ਅਤੇ ਅੱਗੇ ਤੋਂ ਬੁਰੀਆਂ ਆਦਤਾਂ ਨੂੰ ਤਿਆਗਣ ਦਾ ਵਾਅਦਾ ਕੀਤਾ।

ਰਾਮ ਰਾਇ ਦੀਆਂ ਸ਼ਿਕਾਇਤਾਂ ਦੇ ਅਸਰ ਕਾਰਣ ਅਤੇ ਕੁੱਝ ਆਪਣੇ ਮਨ ਦੇ ਤੌਖਲੇ ਨੂੰ ਮਿਟਾਉਣ ਖਾਤਿਰ ਉਸ ਵਕਤ ਦੇ ਹਾਕਮ ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਬੁਲਾ ਲਿਆ। ਇਸ ਕੰਮ ਲਈ ਉਸ ਨੇ ਇਕ ਖਾਸ ਅਫਸਰ ਮਿਰਜ਼ਾ ਜੈ ਸਿੰਘ ਦੀ ਡਿਊਟੀ ਲਗਾਈ ਜੋ ਗੁਰੂ ਘਰ ਪ੍ਰਤੀ ਕੁੱਝ ਸਤਿਕਾਰਤ ਭਾਵਨਾ ਰੱਖਦਾ ਸੀ।

ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਵਕਤ ਦੇ ਕੁੱਝ ਮੁੱਖੀ ਸਿੱਖਾਂ ਭਾਈ ਦਰਗਾਹ ਮੱਲ, ਭਾਈ ਦਿਆਲਾ ਜੀ, ਭਾਈ ਮਨੀ ਸਿੰਘ ਜੀ ਅਤੇ ਕੁੱਝ ਹੋਰ ਸਲਾਹਕਾਰਾਂ ਨਾਲ ਸਲਾਹ ਕੀਤੀ ਤਾਂ ਉਨ੍ਹਾਂ ਨੇ ਦਿੱਲੀ ਜਾਣ ਦੀ ਹਾਮੀ ਭਰ ਦਿੱਤੀ। ਇਸ ਹਾਮੀ ਵਜੋਂ ਗੁਰੂ ਸਾਹਿਬ ਦਿੱਲੀ ਜਾਣ ਲਈ ਰਜ਼ਾਮੰਦ ਤਾਂ ਹੋ ਗਏ ਪਰ ਉਨ੍ਹਾਂ ਨੇ ਦੁਸ਼ਟ ਔਰੰਗਜ਼ੇਬ ਦੇ ਮੱਥੇ ਨਾ ਲੱਗਣ ਦਾ ਫੈਸਲਾ ਵੀ ਸੁਣਾ ਦਿੱਤਾ। ਸੰਗਤਾਂ ਨੇ ਗੁਰੂ ਸਾਹਿਬ ਦੇ ਫੈਸਲੇ ਤੇ ਆਪਣੀ ਮੋਹਰ ਲਗਾ ਦਿੱਤੀ।

ਗੁਰੂ ਸਾਹਿਬ ਕੀਰਤਪੁਰ ਸਾਹਿਬ ਦੀ ਸੇਵਾ-ਸੰਭਾਲ ਦਾ ਕੰਮ ਭਾਈ ਭਗਤਾ ਜੀ ਅਤੇ ਸ਼ਰਧਾਵਾਨ ਸਿੱਖਾਂ ਨੂੰ ਸੌਂਪ ਕੇ ਭਾਈ ਗੁਰਬਖਸ਼ ਸਿੰਘ, ਭਾਈ ਮਨੀ ਸਿੰਘ, ਪੰਜਾਬਾ ਮਸੰਦ, ਭਾਈ ਦਿਆਲਾ ਜੀ, ਮੁਨਸ਼ੀ ਸੰਗਤੀਆਂ, ਦੀਵਾਨ ਸਤੀ ਰਾਮ ਅਤੇ ਹੋਰ ਸੰਗਤਾਂ ਸਮੇਤ ਦਿੱਲੀ ਵੱਲ ਨੂੰ ਚੱਲ ਪਏ। ਰਸਤੇ ਵਿਚ ਗੁਰੂ

ਹਰਿਕ੍ਰਿਸ਼ਨ ਜੀ ਜਿਥੇ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ-ਦੀਦਾਰੇ ਦੇ ਕੇ ਨਿਹਾਲ ਕਰਦੇ ਜਾ ਰਹੇ ਸਨ, ਉਥੇ ਗੁਰੂ ਨਾਨਕ ਦੇ ਘਰ ਦਾ (ਸਾਂਝੀਵਾਲਤਾ) ਸੰਦੇਸ਼ ਵੀ ਦੇਈ ਜਾ ਰਹੇ ਸਨ।

ਦਿੱਲੀ ਦਾ ਸਫਰ ਤਹਿ ਕਰਦਿਆਂ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਪੰਜੋਖਰੇ ਪਹੁੰਚੇ ਤਾਂ ਇਥੋਂ ਦਾ ਇਕ ਹੰਕਾਰੀ ਪੰਡਤ ਸੰਗਤਾਂ ਨੂੰ ਕਹਿਣ ਲੱਗਾ ਕਿ "ਤੁਹਾਡੇ ਗੁਰੂ ਜੀ ਆਪਣੇ ਆਪ ਨੂੰ ਹਰਿਕ੍ਰਿਸ਼ਨ ਕਹਾਉਂਦੇ ਹਨ। ਦੁਆਪਰ ਦੇ ਅਵਤਾਰ ਸ਼੍ਰੀ ਕ੍ਰਿਸ਼ਨ ਜੀ ਨੇ ਤਾਂ ਆਪਣੇ ਸਮੇਂ ਵਿਚ ਗੀਤਾ ਲਿਖੀ ਸੀ ਜੇਕਰ ਤੁਹਾਡੇ ਗੁਰੂ ਸੱਚਮੁਚ ਹੀ ਪਹੁੰਚੇ ਹੋਏ ਹਨ ਤਾਂ ਇਕ ਗੀਤਾ ਦੇ ਅਰਥ ਕਰਕੇ ਦਿਖਾ ਦੇਣ।" ਇਹ ਗੱਲ ਜਦੋਂ ਗੁਰੂ ਸਾਹਿਬ ਕੋਲ ਆਈ ਤਾਂ ਉਨ੍ਹਾਂ ਨੇ ਪੰਡਿਤ ਨੂੰ ਕਿਹਾ ਕਿ "ਭਾਈ ! ਮੇਰੇ ਅਰਥ ਕਰਨ ਨਾਲ ਹੋ ਸਕਦਾ ਹੈ ਕਿ ਤੇਰੀ ਤਸੱਲੀ ਨਾ ਹੋਵੇ ਤੂੰ ਜੇਕਰ ਗੁਰੂ ਨਾਨਕ ਦੇ ਘਰ ਦੀਆਂ ਬਰਕਤਾਂ ਦਾ ਨਜ਼ਾਰਾ ਤੱਕਣਾ ਹੈ ਤਾਂ ਇਸ ਕਸਬੇ ਦੇ ਕਿਸੇ ਵਿਅਕਤੀ ਨੂੰ ਜਿਸ ਨੂੰ ਤੂੰ ਸਭ ਤੋਂ ਵੱਧ ਮੂਰਖ ਸਮਝਦਾ ਹੈ, ਲੈ ਕੇ ਮੇਰੇ ਕੋਲ ਆ ਜਾ, ਉਹ ਵਿਅਕਤੀ ਹੀ ਤੇਰੇ ਸ਼ੰਕਿਆਂ ਨੂੰ ਨਵਿਰਤ ਕਰ ਦੇਵੇਗਾ।

ਪੰਡਿਤ ਇਕ ਛੱਜੂ ਨਾਮਕ ਝੀਊਰ ਨੂੰ ਗੁਰੂ ਸਾਹਿਬ ਕੋਲ ਲੈ ਆਇਆ। ਇਹ ਝੀਊਰ ਜਮਾਂਦਰੂ ਗੂੰਗਾ ਸੀ। ਬਾਬੇ ਨਾਨਕ ਦੀ ਰਹਿਮਤ ਸਦਕਾ ਛੱਜੂ ਇਕ ਸੁਲਝੇ ਹੋਏ ਵਿਦਵਾਨ ਵਾਂਗ ਗੀਤਾ ਦੇ ਸਲੋਕਾਂ ਦੇ ਅਰਥ ਕਰਨ ਲੱਗ ਪਿਆ। ਇਸ ਵਰਤਾਰੇ ਨਾਲ ਜਿਥੇ ਪੰਡਿਤ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਉਥੇ ਸ੍ਰੀ ਹਰਿਕ੍ਰਿਸ਼ਨ ਸਾਹਿਬ ਦੇ ਮਾਣ-ਸਤਿਕਾਰ ਵਿੱਚ ਵੀ ਚੋਖਾ ਵਾਧਾ ਹੋ ਗਿਆ।

ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਪਹੁੰਚੇ ਤਾਂ ਰਾਜਾ ਜੈ ਸਿੰਘ ਸਮੇਤ ਦਿੱਲੀ ਦੀਆਂ ਸੰਗਤਾਂ ਨੇ ਉਨ੍ਹਾਂ ਦਾ ਭਰਪੂਰ ਸਵਾਗਤ ਕੀਤਾ। ਉਸ ਨੇ ਗੁਰੂ ਸਾਹਿਬ ਦਾ ਪੜਾਅ ਵੀ ਆਪਣੇ ਮਹੱਲ ਵਿਚ ਹੀ ਕਰਵਾ ਦਿੱਤਾ। ਰਾਜਾ ਜੈ ਸਿੰਘ ਭਾਵੇਂ ਗੁਰੂ ਘਰ ਦਾ ਪ੍ਰੀਤਵਾਨ ਸੀ ਪਰ ਉਸ ਦੀ ਰਾਣੀ ਨੇ ਗੁਰੂ ਨਾਨਕ ਜੋਤ ਨੂੰ ਪਰਖਣ ਦੀ ਠਾਣ ਲਈ। ਉਸ (ਰਾਣੀ) ਨੇ ਅਮੀਰ ਘਰਾਣਿਆਂ ਦੀਆਂ ਕੁੱਝ ਤ੍ਰੀਮਤਾਂ ਨੂੰ ਇਕੱਠਿਆਂ ਕਰ ਲਿਆ ਅਤੇ ਕਹਿਣ ਲੱਗੀ ਕਿ, "ਜੇਕਰ ਗੁਰੂ ਅੰਤਰਜ਼ਾਮੀ ਹੋਵੇਗਾ ਤਾਂ ਉਹ ਸਿਰਫ ਮੇਰੀ ਹੀ ਗੋਦ ਵਿੱਚ ਬੈਠੇਗਾ।" ਗੁਰੂ ਸਾਹਿਬ ਬਾਕੀ ਦੀਆਂ ਸਾਰੀਆਂ ਔਰਤਾਂ ਕੋਲੋਂ ਲੰਘ ਕੇ ਰਾਣੀ ਦੀ ਗੋਦ ਵਿੱਚ ਜਾ ਬੈਠੇ। ਰਾਣੀ ਨੇ ਗੁਰੂ ਜੀ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਅਤੇ ਉਸ ਦੀਆਂ ਅੱਖਾਂ ਵਿਚੋਂ ਸ਼ਰਧਾ ਦੇ ਹੰਝੂ ਵਹਿਣ ਲੱਗ ਪਏ।

ਆਪਣੇ ਪਿਤਾ ਗੁਰੂ ਹਰਿ ਰਾਇ ਜੀ ਵਾਂਗ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਵੀ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ ਇਨਕਾਰ ਕਰ ਦਿੱਤਾ। ਆਪ ਜੀ ਦਾ ਵਿਚਾਰ ਸੀ ਕਿ ਔਰੰਗਜ਼ੇਬ ਇਕ ਜ਼ਾਲਮ ਕਿਸਮ ਦਾ ਬਾਦਸ਼ਾਹ ਹੈ ਅਤੇ ਗੁਰੂ ਨਾਨਕ ਦਾ ਘਰ ਕੇਵਲ ਤੇ ਕੇਵਲ ਧਰਮੀ ਬੰਦਿਆਂ ਦੀ ਹੀ ਤਰਫਦਾਰੀ ਕਰਦਾ ਹੈ। ਇਸ ਲਈ ਸਾਡਾ ਅਤੇ ਬਾਦਸ਼ਾਹ ਦਾ ਮਿਲਾਪ ਉਚਿਤ ਨਹੀਂ ਹੈ। ਇਥੋਂ ਤੱਕ ਕਿ ਬਾਦਸ਼ਾਹ ਨੇ ਗੁਰੂ ਸਾਹਿਬ ਦਾ ਮਨ ਬਦਲਾਉਣ ਹਿੱਤ ਕਈ ਬੇਸ਼ਕੀਮਤੀ ਤੋਹਫੇ ਵੀ ਭੇਜੇ ਪਰ ਸਾਧ ਬਚਨ ਅਟੱਲ ਹੀ ਰਹੇ। ਗੁਰੂ ਜੀ ਨੇ ਫਾਰਸੀ ਲਿਪੀ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਮਾਝ ਕੀ ਵਾਰ ਦਾ ਇਹ ਸਲੋਕ ਵੀ ਔਰੰਗਜ਼ੇਬ ਨੂੰ ਭੇਜਿਆ :-

'ਕਿਆ ਖਾਧੈ ਕਿਆ ਪੈਧੈ ਹੋਇ ਜਾ ਮਨਿ ਨਾਹੀ ਸਚਾ ਸੋਇ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ, ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥

ਗੁਰੂ ਹਰਿਕ੍ਰਿਸ਼ਨ ਜੀ ਜਦੋਂ ਦਿੱਲੀ ਪਹੁੰਚੇ ਤਦ ਉਸ ਸਮੇਂ ਉਥੇ ਚੇਚਕ ਦੀ ਬਿਮਾਰੀ ਫੈਲੀ ਹੋਈ ਸੀ ਅਤੇ ਮਹਾਂਮਾਰੀ ਦੀ ਸ਼ਕਲ ਧਾਰਨ ਕਰ ਚੁੱਕੀ ਸੀ। ਗੁਰੂ ਸਾਹਿਬ ਨੇ ਇਸ ਬੀਮਾਰੀ ਦਾ ਸ਼ਿਕਾਰ ਹੋਏ ਲੋਕਾਂ ਨੂੰ ਰਾਹਤ ਪਹੁੰਚਾਉਣ ਲਈ ਦਸਵੰਧ ਦੀ ਮਾਇਆ ਦੀ ਖੁੱਲ੍ਹ ਕੇ ਵਰਤੋਂ ਕੀਤੀ। ਉਨ੍ਹਾਂ ਦੀ ਆਪਣੀ ਆਯੂ ਵੀ ਅਜੇ 8 ਕੁ ਸਾਲ ਦੀ ਹੀ ਸੀ। ਇਸ ਆਯੂ ਵਿਚ ਚੇਚਕ ਦੀ ਮਾਰ ਬਹੁਤ ਜਲਦੀ ਪੈਂਦੀ ਹੈ। ਲੋਕ-ਸੇਵਾ ਦੀ ਪ੍ਰਬਲ ਭਾਵਨਾ ਸਦਕਾ ਗੁਰੂ ਜੀ ਨੇ ਆਪਣੀ ਸਿਹਤ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ। ਸਿੱਟੇ ਵਜੋਂ ਆਪ ਜੀ ਦੀ ਸਿਹਤ ਨੂੰ ਵੀ ਚੇਚਕ ਦੀ ਨਾਮੁਰਾਦ ਬੀਮਾਰੀ ਨੇ ਆਪਣੀ ਜਕੜ ਵਿੱਚ ਲੈ ਲਿਆ। ਤੇਜ਼ ਬੁਖਾਰ ਹੋਣ ਕਰਕੇ ਆਪ ਜੀ ਨੂੰ ਆਪਣਾ ਅੰਤਲਾ ਸਮਾਂ ਨਜ਼ਦੀਕ ਆਉਂਦਾ ਦਿਖਾਈ ਦੇਣ ਲੱਗਾ।

ਰਾਜਾ ਜੈ ਸਿੰਘ ਦਾ ਮਹੱਲ ਛੱਡ ਕੇ ਗੁਰੂ ਹਰਿਕ੍ਰਿਸ਼ਨ ਜੀ ਨੇ ਜਮਨਾ ਨਦੀ ਕਿਨਾਰੇ ਇਕ ਖੁੱਲ੍ਹੀ ਥਾਂ ਤੇ ਡੇਰਾ ਜਾ ਲਾਇਆ। ਇਧਰ ਜਦੋਂ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਆਪਣੇ ਗੁਰੂ ਸਾਹਿਬ ਦੇ ਬੀਮਾਰ ਹੋਣ ਦਾ ਪਤਾ ਲੱਗਾ ਤਾਂ ਉਹ ਭਾਰੀ ਗਿਣਤੀ ਵਿਚ ਜਮਨਾ ਨਦੀ ਕਿਨਾਰੇ ਆਉਣ ਲੱਗੀਆਂ।

ਸੰਗਤਾਂ ਨੂੰ ਸੰਬੋਧਨ ਕਰਕੇ ਆਪ ਜੀ ਨੇ ਕਿਹਾ ਕਿ ਸਰੀਰਾਂ ਦੇ ਮਿਲਾਪ ਥੋੜ੍ਹ-ਚਿਰੇ ਹੁੰਦੇ ਹਨ, ਪਰ ਗੁਰ ਉਪਦੇਸ਼ ਸਦੀਵੀ ਹੁੰਦਾ ਹੈ। ਸੋ ਲੋੜ ਹੈ ਕਿ ਧਰਮ ਦੀ ਕਿਰਤ ਕਰਦਿਆਂ ਗੁਰ ਉਪਦੇਸ਼ ਨੂੰ ਅਪਨਾਉਣ ਅਤੇ ਕਮਾਉਣ ਦੀ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਸੰਗਤਾਂ ਨੂੰ ਇਹ ਇਸ਼ਾਰਾ ਕਰ ਦਿੱਤਾ ਕਿ ਗੁਰੂ ਨਾਨਕ ਦੇ ਘਰ ਦਾ ਨੌਵਾਂ ਵਾਰਿਸ (ਗੁਰੂ) ਬਾਬੇ ਬਕਾਲੇ ਵਿਚ ਰਹਿੰਦਾ ਹੈ। ਅਖੀਰ 30 ਮਾਰਚ 1664 ਈ (ਸੰਮਤ 1721) ਨੂੰ ਗੁਰੂ ਜੀ ਜਮਨਾ ਦੇ ਕੰਢੇ ਜੋਤੀ ਜੋਤ ਸਮਾ ਗਏ।

ਸੰਪਰਕ : 09463132719

# ਇੰਟਰਨੈੱਟ 'ਚੋਂ ਰੱਦੀ ਚੁਗਦਿਆਂ



*-ਗੁਰਭਜਨ ਗਿੱਲ*

ਰੱਦੀ ਸਿਰਫ ਅਖ਼ਬਾਰਾਂ,
ਕਾਪੀਆਂ, ਕਿਤਾਬਾਂ ਜਾਂ
ਕਾਗਜ਼ ਹੀ ਨਹੀਂ ਹੁੰਦੇ
ਬਹੁਤ ਵਾਰ ਬੇਕਦਰਿਆਂ ਦੀ
ਨਾ -ਸ਼ਨਾਸੀ ਵੀ ਮਹਿੰਗਾ ਮਾਲ
ਸਵੱਲੇ ਭਾਅ ਵੇਚ ਦਿੰਦੀ ਹੈ।

ਮੈਂ ਉਸ ਤੇਜ਼ ਤਰਾਰ ਪੱਤਰਕਾਰ ਨੂੰ
ਏਨੇ ਸਾਲ ਬਾਦ ਵੀ
ਮੁਆਫ ਨਹੀਂ ਕਰ ਸਕਿਆ
ਜਿਸ ਮੇਰੀ
ਪਿਆਰ-ਭੇਂਟ ਕੀਤੀ ਕਿਤਾਬ ਨੂੰ
ਚੌਦਾਂ ਸੈਕਟਰ ਦੇ ਕਬਾੜੀਆਂ ਕੋਲ ਰੱਦੀ ਵੇਚਿਆ ਸੀ
ਕੌਡੀਆਂ ਬਦਲੇ।

ਤੇ ਮੇਰੇ ਹੀ ਯੂਨੀਵਰਸਿਟੀ ਪੜ੍ਹਦੇ ਮੁਹੱਬਤੀ ਮਿਹਰਬਾਨ ਨੇ
ਇੱਕ ਰੁਪਈਏ ਚ ਖਰੀਦ
ਮੈਨੂੰ ਮੁੜ ਮਿਲਾਇਆ ਸੀ
ਵਿੱਛੜੀ ਪਹਿਲੀ ਕਿਤਾਬ ਨਾਲ।

ਕਬਾੜੀਏ
ਕਿਤਾਬਾਂ ਨਹੀਂ ਪੜ੍ਹਦੇ
ਸਿਰਫ ਖਰੀਦਦੇ ਤੇ ਵੇਚਦੇ।
ਬੇਕਦਰੇ ਨਹੀਂ, ਮਜਬੂਰ ਹੁੰਦੇ।

ਰੱਜੇ ਮੁਲਕਾਂ ਦੇ ਰੱਦ ਕੀਤੇ
ਪੁਰਾਣੇ ਵਲੈਤੀ ਵਸਤਰ ਵੀ
ਮੈਂ ਲਿੱਸੇ ਮੁਲਕਾਂ ਦੇ
ਨੰਗ ਕੱਜਦੇ ਵੀ ਵੇਖੇ ਨੇ।
ਲੁਧਿਆਣਾ ਦੇ ਚੌੜਾ ਬਾਜਾਰ 'ਚੋਂ ਖਰੀਦੇ ਰੈਗਜ ਦੇ ਓਵਰ
ਕੋਟ ਪਾ
ਤੇ ਘੰਟਾ ਘਰ ਚੌਂਕ ਦੀ
ਫੜ੍ਹੀ ਤੋਂ ਵਿਕਦੀਆਂ
ਰੱਦੀ 'ਚੋਂ ਖਰੀਦੀਆਂ ਕਿਤਾਬਾਂ ਪੜ੍ਹ
ਯੂਨੀਵਰਸਿਟੀਆਂ ਕਾਲਜਾਂ ਵਿੱਚ
ਵਿਦਵਾਨ ਚਿਹਰੇ ਵਿਕਦੇ ਵੇਖੇ ਨੇ।
ਰੱਦੀ ਵਿੱਚ ਸਿਰਫ
ਪੁਰਾਣੇ ਵਸਤਰ ਹੀ ਨਹੀਂ ਵਿਕਦੇ।

ਪਰ ਗਿਆਨ ਤਾਂ ਕਿਤਿਉਂ ਵੀ ਮਿਲੇ
ਰੱਦੀ ਨਹੀਂ ਹੁੰਦਾ ਜਨਾਬ
ਮੈਨੂੰ ਵਕਤ ਨੇ
ਇਹੀ ਸਬਕ ਪੜ੍ਹਾਇਆ ਸਾਹਿਬ!

ਸੁਨਿਆਰਿਆਂ ਦੀ ਭੱਠੀ ਦੁਆਲੇ
ਉੱਡ ਕੇ ਕਿਰੇ
ਚੰਗਿਆੜਿਆਂ ਦੀ
ਸੁਆਹ ਵਿੱਚ ਵੀ
ਖਿੱਲਰੀਆਂ ਸੋਨ ਕਣੀਆਂ ਸਾਂਭਦੇ ਮੈਂ ਨਿਆਰੀਏ ਵੀ ਵੇਖੇ ਨੇ।
ਤੁਸੀਂ ਪੁੱਛੋਗੇ ?
ਨਿਆਰੀਏ ਕੌਣ ਹੁੰਦੇ ਨੇ
ਓਹੀ ਜੋ ਸਵਾਹ ਚੋਂ ਸੋਨਾ ਲੱਭਦੇ।
ਕੁਠਾਲੀ 'ਚ ਮੁੜ ਢਾਲਦੇ
ਤੇ ਸੁਨਿਆਰਿਆਂ ਨੂੰ
ਸਸਤੇ ਭਾਅ ਵੇਚਦੇ।

ਤੁਸੀਂ ਤਾਂ ਸ਼ਹਿਰੀਏ ਹੋ!
ਮੈਂ ਤਾਂ ਪਿੰਡਾਂ ਦੀਆਂ ਰੂੜੀਆਂ ਤੇ
ਅਮੀਰਾਂ ਦੀਆਂ ਚੂਪ ਕੇ ਸੁੱਟੀਆਂ
ਗੁਠਲੀਆਂ ਤੇ ਗਿਟਕਾਂ ਤੋਂ ਉੱਗੇ
ਅੰਬ ਤੇ ਜਾਮਨੂੰ ਦੇ ਬੂਟੇ ਵੀ ਵੇਖੇ ਨੇ।
ਖੁਦ ਪੁੱਟ ਪੁੱਟ ਕੇ
ਜ਼ਮੀਨ 'ਚ ਵੀ ਲਾਏ ਨੇ।
ਪਾਣੀ ਵੀ ਪਾਇਆ ਹੈ ਲਗਾਤਾਰ
ਇਨ੍ਹਾਂ ਨੂੰ ਫਲ ਪੈਂਦਾ ਵੀ
ਵੇਖਿਆ ਹੈ ਬਹੁਤ ਵਾਰ।
ਏਸੇ ਹੀ ਪਹਿਲਾ ਪਾਠ ਪੜ੍ਹਾਇਆ

ਹਰ ਗਿਟਕ ਵਿੱਚ ਉੱਗਣ ਸ਼ਕਤੀ
ਬੇਕਦਰੇ ਕਿਤੇ ਵੀ ਸੁੱਟ ਦੇਣ ਤਾਂ
ਧਰਤ ਛੋਹ ਮਿਲਦਿਆਂ
ਬੀਜ ਤੁਰੰਤ ਜੜ੍ਹ ਫੜ ਲੈਂਦਾ ਹੈ।

ਗਰੀਬ ਘਰਾਂ 'ਚ ਬਰੂਹਾਂ ਤੇ ਵਿਛੇ
ਲੀਰਾਂ ਦੇ ਪਾਏਦਾਨ
ਕਾਰਖਾਨਿਆਂ 'ਚ ਨਹੀਂ ਬਣਦੇ
ਦਰਜੀ ਦੀਆਂ ਲੀਰਾਂ ਦਾ ਹੀ
ਬੁਣਤੀ-ਫਲ ਹੁੰਦਾ ਹੈ ਜਨਾਬ!
ਕਰੀਨੇ ਨਾਲ ਵੱਟੀਆਂ ਨਗੰਦੀਆਂ
ਲੀਰਾਂ ਵਿੱਚੋਂ ਵੀ
ਸੁਹਜ ਬੋਲ ਸਕਦਾ ਹੈ
ਇਹ ਇੱਕ ਹੋਰ ਵਰਕਾ
ਮੈਂ ਰੱਦੀ 'ਚੋਂ ਪੜ੍ਹਿਆ।

ਵਾਢੀਆਂ ਵੇਲੇ
ਸਿੱਟੇ ਚੁਗਦੀਆਂ ਗਰੀਬਣੀਆ ਦੇ
ਕਿਤੇ ਹਲ ਨਹੀਂ ਸਨ ਵਗਦੇ।
ਉਹ ਤਾਂ ਪੈਲੀਆਂ 'ਚੋਂ
ਪਿੱਛੇ ਰਹੀ ਰਹਿੰਦ ਖੂੰਹਦ ਸਮੇਟੀਆਂ
ਟਿੱਚਰਾਂ 'ਤੇ ਨੰਗੇ ਮਜ਼ਾਕ ਸਹਿੰਦੀਆਂ

ਪੇਟ ਬਹੁਤ ਕੁਝ ਕਰਵਾਉਂਦਾ ਹੈ।
ਸਿੱਟਿਆਂ ਨੂੰ ਕੁੱਟਦੀਆਂ ਛੱਟਦੀਆਂ
ਗੋਲ ਮੋਲ ਰੋਟੀ ਲਈ
ਦਾਣਿਆਂ ਦੀ ਮੁੱਠ ਲਈ
ਪੂਰਾ ਟਿੱਲ ਲਾਉਂਦੀਆਂ।

ਏਸੇ ਕਰਕੇ
ਮੈਂ ਤਾਂ ਹੁਣ ਇੰਟਰਨੈੱਟ 'ਚੋਂ ਵੀ
ਰੱਦੀ ਚੁਗ ਲੈਂਦਾ ਹਾਂ।
ਇੱਕੀਵੀਂ ਸਦੀ ਦਾ
ਕਬਾੜੀਆ ਬਣ ਕੇ
ਬਹੁਤ ਕੁਝ ਲੱਭਦਾ ਰਹਿੰਦਾਂ
ਕੁਝ ਨਹੀਂ ਵਿੱਚੋਂ ਵੀ ਬਹੁਤ ਕੁਝ।

ਅੱਜ ਦੀ ਸੁਣੋ!
ਅਜੇ ਦਿਨ ਵੀ ਨਹੀਂ ਸੀ ਚੜ੍ਹਿਆ
ਕਿ ਸੋਨ ਕਣੀਆਂ
ਬਰੂਹੀਂ ਆ ਪਈਆਂ ਅਚਨਚੇਤ।

ਸੱਚ ਮੰਨਿਉਂ!
ਇਹ ਮੈਂ ਆਪ ਨਹੀਂ ਲਿਖੀਆਂ
ਨਿਊਟਨ ਦੇ ਸੇਬ ਵਾਂਗ
ਮੇਰੀ ਝੋਲੀ 'ਚ ਆਣ ਡਿੱਗੀਆਂ।
ਲਿਖੀਆਂ ਲਿਖਾਈਆਂ।
ਮੈਂ ਤਾਂ ਉਸ ਸੇਬ ਦੀਆਂ ਤੁਹਾਡੇ ਲਈ ਫਾੜੀਆਂ ਚੀਰੀਆਂ ਨੇ

ਲਿਖਣ ਵਾਲੇ ਲਿਖ ਘੱਲਿਆ ਹੈ
ਕੀ ਤੁਸੀਂ ਜਾਣਦੇ ਹੋ?
ਗਲਤੀਆਂ ਤੇ ਪਾਉਣ ਵਾਲਾ ਪਰਦਾ ਕਿੱਥੋਂ ਮਿਲਦਾ ਹੈ?
ਦੱਸਣਾ! ਕਿੰਨਾ ਕੱਪੜਾ ਲੱਗੇਗਾ?

ਉਸ ਹੋਰ ਪੁੱਛਿਐ
ਇੱਕ ਗੱਲ ਦੱਸਣਾ
ਧੋਖਾ ਖਾਣ ਤੋਂ ਮਗਰੋਂ
ਪਾਣੀ ਪੀ ਸਕਦੇ ਹਾਂ ਭਲਾ?

ਜੇ ਕਿਸੇ ਨੇ ਚਿਕਨੀਆਂ ਚੋਪੜੀਆਂ
ਗੱਲਾਂ ਕਰਨੀਆਂ ਹੋਣ ਤਾਂ
ਕਿਹੜਾ ਘਿਉ ਸਹੀ ਰਹੇਗਾ?
ਪਤਾ ਹੋਵੇ ਤਾਂ ਦੱਸਿਉ।

ਪਾਪ ਦਾ ਘੜਾ ਹੀ ਕਿਉਂ ਭਰਦੈ
ਠੰਢਾ ਰਹਿੰਦਾ ਹੈ ਭਲਾ?

ਇਹ ਦਿਲ ਤੇ ਰੱਖਣ ਵਾਲਾ
ਪੱਥਰ ਕਿੱਥੋਂ ਮਿਲਦਾ ਹੈ?
ਇਹ ਵੀ ਦੱਸਿਓ ਕਿ ਇਹ
ਕਿੰਨੇ ਕਿੱਲੋ ਦਾ ਹੁੰਦਾ ਹੈ?

ਕਿਸੇ ਦੇ ਜ਼ਖਮਾਂ ਤੇ
ਲੂਣ ਛਿੜਕਣਾ ਹੋਵੇ ਤਾਂ
ਕਿਹੜਾ ਸਹੀ ਰਹੇਗਾ?
ਟਾਟਾ ਜਾਂ ਪਾਤੰਜਲੀ!

ਕੋਈ ਇਹ ਵੀ ਜ਼ਰੂਰ ਦੱਸੇ?
ਜੋ ਲੋਕੀਂ
ਕਿਸੇ ਥਾਂ ਜੋਗੇ ਨਹੀਂ ਰਹਿੰਦੇ
ਆਖਰ ਉਹ ਕਿੱਥੇ ਵੱਸਦੇ ਨੇ?

ਸਭ ਲੋਕ
ਇੱਜ਼ਤ ਦੀ ਰੋਟੀ ਕਮਾਉਣਾ ਲੋਚਦੇ
ਇੱਜ਼ਤ ਦੀ ਸਬਜ਼ੀ ਕਿਉਂ ਨਾ?

ਨਰਕ ਵਿੱਚ ਜਾਣ ਲਈ
ਆਟੋ ਠੀਕ ਰਹੇਗਾ ਜਾਂ ਟੈਕਸੀ?

ਇੱਕ ਗੱਲ ਪੁੱਛਣੀ ਸੀ?
ਇਹ ਜੋ ਇੱਜ਼ਤ ਦਾ ਸਵਾਲ ਹੁੰਦੈ
ਇਹ ਕਿੰਨੇ ਨੰਬਰ ਦਾ ਹੁੰਦਾ ਹੈ?

ਇਹ ਵੀ ਦੱਸਣਾ!
ਇਹ ਜੋ ਡਿਨਰ ਸੈੱਟ ਹੁੰਦਾ ਹੈ
ਇਸ ਵਿੱਚ ਭਲਾ
ਦੁਪਹਿਰ ਦੀ ਰੋਟੀ ਖਾ ਸਕਦੇ ਹਾਂ?

ਇਹ ਗੱਲਾਂ ਸੱਚ ਮੁੱਚ
ਮੈਂ ਨਹੀਂ ਸਨ ਸੋਚੀਆਂ
ਲਿਖਣਾ ਤਾਂ ਦੂਰ ਦੀ ਗੱਲ ਹੈ।

ਹੁਣ ਤੁਸੀਂ ਆਪ ਦੱਸਿਉ?
ਇੰਟਰਨੈੱਟ ਦੀ ਰੱਦੀ ਵਿੱਚੋਂ ਵੀ
ਗਿਆਨ ਕਣੀਆਂ ਤੇ ਸੋਨ ਡਲੀਆਂ
ਲੱਭ ਜਾਂਦੀਆਂ ਨੇ ਬਹੁਤ ਵਾਰ
ਤੀਸਰਾ ਨੇਤਰ ਖੋਲ੍ਹਿਆਂ।
-ਸੰਪਰਕ 98726-31199

# ਕਬਿਤ



*-ਰਾਜਨਦੀਪ ਕੌਰ ਮਾਨ*

ਪਵਨ ਗੁਰੂ ਤੇ ਪਾਣੀ ਦਸਿਆ ਪਿਤਾ ਏ ਸਾਨੂੰ ,
ਪਾਣੀ ਬਿਨਾਂ ਚੱਲਣੀ ਨਾ , ਜੱਗ ਦੀ ਕਹਾਣੀ ਜੀ।
ਡੋਲ੍ਹ ਡੋਲ੍ਹ ਸੁੱਟ ਕੇ ਹੀ , ਜਮਾਂ ਬਰਬਾਦ ਕੀਤਾ,
ਕਿੰਨਾ ਕੀਮਤੀ ਹੈ ਸੋਮਾ,ਕਦਰ ਨਾ ਜਾਣੀ ਜੀ।
ਪਾਣੀ ਬਿਨਾਂ ਧਰਤੀ ਤੇ,ਜੀਵ ਨਾ ਜੰਗਲ ਹੋਵੇ,
ਬਚਣਾ ਨਾ ਕੱਖ ਹੋ ਜੂ,ਜਿੰਦਗੀ ਵੀਰਾਨੀ ਜੀ ।
ਹਾਲੇ ਵੀ ਜੇ ਸੰਜਮ ਤੋਂ ,ਲਈਏ ਕੰਮ ਥੋੜ੍ਹਾ ਜਿਹਾ,
ਲਾਈਏ ਪੇੜ ਪੌਦੇ ਤੇ, ਬਚਾ ਲਈਏ ਪਾਣੀ ਜੀ।
ਮੀਹਾਂ ਵਾਲੇ ਪਾਣੀ ਦੀ ,ਹੋਵੇ ਜੇ ਸੰਭਾਲ ਪੂਰੀ,
ਪਾਣੀ ਵਾਲੀ ਧਰਤੀ ਤੋਂ , ਮੁੱਕੂ ਨਾ ਕਹਾਣੀ ਜੀ।

***ਸੰਪਰਕ - 6239326166***

# ਕਿਰਤੀ ਮਹਾਨ

*-ਨਿਰਮਲ ਕੌਰ ਕੋਟਲਾ*



ਬੜੀ ਭਾਵੁਕ ਹਾਂ,
ਟੁੱਟ ਜਾਂਦੀ ਹਾਂ,
ਹਲਕੀ ਜਿਹੀ ਠੋਕਰ ਨਾਲ,
ਜਬਰਦਸਤ ਦਾ ਜਿਗਰਾ ਹੈ,
ਟਕਰਾਅ ਜਾਂਦੀ ਹਾਂ,
ਪਰਬਤ ਸੰਗ,
ਮੋਹ ਲੈਂਦੀ ਕੁਦਰਤ
ਮਨ ਅੰਦਰਲੇ ਭਾਵ ਨੂੰ,
ਪਸੀਜ ਜਾਂਦੀ ਹਾਂ,
ਮਾੜਚੂ ਜਿਹੇ ਮੋਚੀ ਵੱਲ ਤੱਕ ਕੇ,
ਧੁਰ ਅੰਦਰ ਇੱਕ ਚੀਸ,
ਚੀਰ ਕੇ ਲੈ ਜਾਂਦੀ ਹੈ,
ਕਿੰਨਾ ਔਖਾ, ਪੇਟ ਭਰਨਾ,
ਮਜ਼ੂਰੀ ਦੇਂਦਿਆ ਮੋਲ ਤੋਲ ਨਹੀਂ ਕਰਦੀ,
ਕਿਉਂਕਿ ਪੇਟ ਦੀ ਅੱਗ ਬੁਰੀ,
ਫਿਰ ਤੱਕਦੀ ਆਂ ਅੰਨ ਦਾਤੇ ਵੱਲੇ,
ਕਿਉਂ ਰੁਲਦਾ ਏ ਸੜਕਾਂ ਤੇ,
ਰੁੱਗ ਭਰਦਾ ਕਾਲਜੇ 'ਚੋਂ,
ਹਾਏ! ਕਿੰਨੇ ਮਹੀਨੇ ਹੋ ਗਏ,
ਪੋਹ ਦੀਆਂ ਰਾਤਾਂ, ਤੋਂ ਹਾੜ ਤਪੰਦਾ,
ਧੰਨ ਤੇਰਾ ਪਿੰਡਾ,
ਪੁੱਤਰ ਦਾ ਸਿਵਾ,
ਤੋੜ ਨਹੀਂ ਸਕਿਆ ਤੈਨੂੰ,
ਖੂਨ ਦੇ ਸਿਹਰੇ ਬੰਨ
ਤੂੰ ਹੱਕਾਂ ਦੀ ਵਹੁਟੀ ਵਿਆਹ,
ਜ਼ਰੂਰ ਵਾਪਸ ਪਰਤੇਂਗਾ,
ਜਿੱਤ ਲੜਦੇ ਲੋਕਾਂ ਦੀ,
ਜੈ ਕਿਸਾਨ, ਜੈ ਜਵਾਨ,
ਕਹਿੰਦੇ ਲੋਕ ਭਾਰਤ ਮਹਾਨ,
ਅੱਜ ਕਹਿੰਦੀ ਹਾਂ,
ਕਿਰਤੀ ਮਹਾਨ, ਕਿਰਤੀ ਮਹਾਨ, ਕਿਰਤੀ ਮਹਾਨ।

**ਸੰਪਰਕ** - 98766-51390

# ਰੁਬਾਈਆਂ

-ਪ੍ਰਿੰ: ਨਵਰਾਹੀ ਘੁਗਿਆਣਵੀ

(1)

ਕੂੜੇ ਜੱਗ ਤੋਂ ਫਿੱਕਿਆਂ ਪੈ ਕੇ, ਅਸੀਂ ਇਕਾਂਤਾਂ ਮੱਲੀਆਂ।
ਸਿਮਰਨ ਦਾ ਬੰਨ੍ਹ ਮਾਰ ਅਸਾਂ ਨੇ, ਮਾਰੂ ਕਾਂਗਾਂ ਠੱਲ੍ਹੀਆਂ।
ਅਸੀਂ ਬਿਬੇਕ ਬਿਬਾਨਾਂ ਰਾਹੀਂ ਚੜ੍ਹਦੇ ਗਏ ਉਤਾਂਹਾਂ;
'ਨਵਰਾਹੀ' ਮਿਹਰਾਂ ਦੇ ਮੰਡਲੀਂ, ਜੋਤਾਂ ਜਗਣ ਅਵੱਲੀਆਂ।

(2)

ਜਦੋਂ ਪੁਰਾਣੇ ਰਾਹ ਨਾ ਚੱਲਣ, ਨਵੀਆਂ ਰਾਹਾਂ ਖੋਲ੍ਹੋ !
ਜਦ ਆਗੂ ਬੋਲ਼ੇ ਹੋ ਜਾਵਣ, ਕੋਠੇ ਚੜ੍ਹ ਕੇ ਬੋਲੋ !
ਬੋਦੀਆਂ ਰਸਮਾਂ ਤੋੜਨ ਦੇ ਲਈ, ਕਰਨੀ ਪਵੇ ਬਗ਼ਾਵਤ;
'ਨਵਰਾਹੀ' ਕੁਝ ਕਰੋ ਦੋਸਤੋ, ਐਵੇਂ ਨਾ ਵਿੱਸ ਘੋਲੋ !

# ਗੀਤ

-ਪ੍ਰਿੰ: ਨਵਰਾਹੀ ਘੁਗਿਆਣਵੀ

ਸੁੱਤੀ ਹੋਈ ਲੋਕਤਾ ਜਗਾਈਏ ਹਾਣੀਓ !
ਆਓ, ਨਵੇਂ ਪੈਂਡਿਆਂ ਨੂੰ ਗਾਹੀਏ ਹਾਣੀਓ !
ਰਾਤ ਹੋਈ ਲੰਮੀ, ਨਾ ਸਵੇਰਾ ਦਿਸਦਾ।
ਹਾਲੇ ਚਾਰੇ ਨੁੱਕਰੀਂ, ਹਨੇਰਾ ਦਿਸਦਾ।
ਇਹ ਚੰਦੋਆ ਕਾਲਿਖ਼ਾਂ ਦਾ, ਚਾਈਏ ਹਾਣੀਓ !
ਸੁੱਤੀ ਹੋਈ ਲੋਕਤਾ ਜਗਾਈਏ ਹਾਣੀਓ !
ਪਾਹਰੂ ਹੋਏ ਚੋਰ, ਵਾੜ ਖਾਏ ਖੇਤ ਨੂੰ !
ਖੰਡ ਕਿਵੇਂ ਆਖੀਏ, ਟਿੱਬੇ ਦੀ ਰੇਤ ਨੂੰ ?
ਦੁੱਧ ਵਿੱਚੋਂ ਪਾਣੀ ਨੂੰ ਸੁਕਾਈਏ ਹਾਣੀਓ !
ਸੁੱਤੀ ਹੋਈ ਲੋਕਤਾ ਜਗਾਈਏ ਹਾਣੀਓ !
'ਕੱਠੇ ਹੋਣ ਨਾਲ ਹੀ ਕਮਾਲ ਹੋਏਗਾ।
ਹਰ ਕੋਈ ਸਾਂਝ ਦਾ ਭਿਆਲ਼ ਹੋਏਗਾ।
'ਨਵਰਾਹੀ' ਦੇਰ ਨਾ ਲਗਾਈਏ ਹਾਣੀਓ !
ਸੁੱਤੀ ਹੋਈ ਲੋਕਤਾ ਜਗਾਈਏ ਹਾਣੀਓ !
ਆਓ, ਨਵੇਂ ਪੈਂਡਿਆਂ ਨੂੰ ਗਾਹੀਏ ਹਾਣੀਓ !


ਨਹਿਰ ਨਜ਼ਾਰਾ,
ਨਵਾਂ ਹਰਿੰਦਰ ਨਗਰ,
ਫ਼ਰੀਦਕੋਟ-151203
ਸੰਪਰਕ: 98150-02302


# ਡਾ. ਹਰਨੇਕ ਸਿੰਘ ਕੋਮਲ ਨੂੰ ਯਾਦ ਕਰਦਿਆਂ

ਪ੍ਰੋ: ਜਸਵੰਤ ਸਿੰਘ ਕੈਲਵੀ



ਡਾ. ਹਰਨੇਕ ਸਿੰਘ ਕੋਮਲ ਇਕ ਸੰਵੇਦਨਸ਼ੀਲ ਸ਼ਾਇਰ, ਪ੍ਰਬੁੱਧ ਵਿਦਵਾਨ, ਮੇਰੇ ਛੋਟੇ ਵੀਰ, ਸੁਹਿਰਦ ਮਿੱਤਰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮਹੀਨੇ ਵਿੱਚ ਚਾਰ ਪੰਜ ਵਾਰ ਅਕਸਰ ਉਹਨਾਂ ਨਾਲ ਫੋਨ ਤੇ ਗੱਲ ਬਾਤ ਹੁੰਦੀ। ਜਦੋਂ D.A.V. ਕਾਲਿਜ ਤੋਂ ਉਹ ਸਾਲ 2003 ਵਿੱਚ ਸੇਵਾ ਮੁਕਤ ਹੋਏ ਤਾਂ ਉਸ ਸਮਾਗਮ ਵਿੱਚ ਉਹਨਾਂ ਨੇ ਮੈਨੂੰ ਵੀ ਮੁੱਖ ਮਹਿਮਾਨ ਵਜੋਂ ਬੁਲਾ ਕੇ ਮਾਣ ਸਤਿਕਾਰ ਦਿੱਤਾ।

ਉਹਨਾਂ ਦੀ ਲੇਖਣੀ ਵਿੱਚ ਲੋਕ ਗੀਤਾਂ ਵਰਗੀ ਕੋਮਲਤਾ, ਤਰਲਤਾ, ਲੈਅ ਤੇ ਸੰਗੀਤ ਸਮੋਇਆ ਹੁੰਦਾ। ਉਹਨਾਂ ਨੇ ਬਾਲ ਸਾਹਿਤ ਤੇ ਮਿੰਨੀ ਕਹਾਣੀ ਦੇ ਖੇਤਰ ਵਿੱਚ ਭਰਪੂਰ ਯੋਗਦਾਨ ਪਾਇਆ ਅਤੇ ਦੋਹਾ ਰਚਨਾ ਤੇ ਗ਼ਜ਼ਲ ਦੇ ਖੇਤਰ ਵਿੱਚ ਵੀ ਉੱਚਾ ਮੁਕਾਮ ਹਾਸਿਲ ਕੀਤਾ। ਜੂਨ ਦੇ ਆਖਰੀ ਹਫਤੇ ਫੋਨ ਕੀਤਾ ਤਾਂ ਉਹਨਾਂ ਦੇ ਬੇਟੇ ਨੇ ਸੁਣਿਆ। ਪਤਾ ਲੱਗਾ ਉਹ ਗੁਰ ਚਰਨਾਂ ਵਿੱਚ ਜਾ ਬਿਰਾਜੇ ਹਨ। ਉਹਨਾਂ ਦੇ ਸੁਭਾਅ ਦੀ ਕੋਮਲਤਾ-ਸੁਹਿਰਦਤਾ ਤੇ ਉਹਨਾਂ ਦੀ ਸਾਹਿਤ ਸੇਵਾ ਹਮੇਸ਼ਾ ਯਾਦ ਕੀਤੀ ਜਾਵੇਗੀ। ਸ਼ਰਧਾਂਜਲੀ ਵੱਜੋਂ ਇੱਕ ਰੁਬਾਈ ਪੇਸ਼ ਕਰ ਰਿਹਾ ਹਾਂ ਜੀ !

## ਡਾ. ਹਰਨੇਕ ਸਿੰਘ ਕੋਮਲ

ਕੋਮਲ ! ਤੇਰਾ ਕੋਮਲ ਹਿਰਦਾ ਮਨ ਤੇਰਾ ਜਿਉਂ ਮੋਤੀ !
ਰੂਹ ਤੇਰੀ ਸੀ ਉਜਲੀ ਉਜਲੀ ਪਾਕ, ਪਵਿੱਤਰ, ਧੋਤੀ !
ਹਰਨੇਕ ਕੰਮ ਤੂੰ ਸੀ ਕੀਤਾ, ਸਭ ਨੂੰ ਵਿੱਦਿਆ ਵੰਡੀ !
ਕੈਲਵੀ ! ਦੋਹੇ ਗ਼ਜ਼ਲਾਂ ਲਿਖ ਲਿਖ ਖ਼ੂਬ ਫੈਲਾਈ ਜੋਤੀ !


597-B, ਰਣਜੀਤ ਐਵੇਨਿਊ,
ਅੰਮ੍ਰਿਤਸਰ-143001
ਸੰਪਰਕ: 98783-81474

ਸਤਿਜੁਗ ਦੀ ਪਹਿਲੀ ਸ਼ਤਾਬਦੀ ਨੂੰ ਸਮਰਪਿਤ ਲੇਖ

# ਸਤਜੁਗਿ ਸਚੁ ਕਹੈ ਸਭੁ ਕੋਈ।।

-ਰਜਵੰਤ ਕੌਰ

ਇਹ ਬੜੀ ਖ਼ੁਸ਼ੀ ਅਤੇ ਮਾਣ ਵਾਲੀ ਗੱਲ ਹੈ ਕਿ ਨਾਮਧਾਰੀ ਜਗਤ ਦੇ ਅਧਿਕਾਰਤ ਪਰਚੇ 'ਸਤਿਜੁਗ' ਨੇ ਆਪਣੀ ਪ੍ਰਕਾਸ਼ਨਾ ਦੇ 101 ਵਰ੍ਹੇ ਸੰਪੂਰਨ ਕਰ ਲਏ ਹਨ। ਹੁਣੇ ਹੁਣੇ ਹੀ ਅਸੀਂ ਨਾਮਧਾਰੀ ਪੰਥ ਦੇ ਸਰਤਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਮਨਾਈ ਹੈ। ਇਹ ਇਕ ਸਬੱਬ ਹੀ ਹੈ ਕਿ ਸਤਿਜੁਗ ਦੀ ਪ੍ਰਕਾਸ਼ਨਾ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਇੱਕੋ ਵਰ੍ਹੇ 1920 ਈਸਵੀ ਵਿੱਚ ਹੋਇਆ। ਇਹ ਇੱਕ ਮਹਾਨ ਸੰਜੋਗ ਹੀ ਸੀ ਕਿ ਬਾਲ ਅਵਸਥਾ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਗਿਆਨ ਦੀ ਰੌਸ਼ਨੀ ਲੈ ਕੇ ਆਪਣੇ ਗੁਰਤਾ ਕਾਲ ਦੇ 53 ਵਰ੍ਹੇ ਤੱਕ ਸਤਿਜੁਗ ਨੂੰ ਰੁਸ਼ਨਾਈ ਰੱਖਿਆ ਅਤੇ ਬਾਅਦ ਇਹ ਰੌਸ਼ਨੀ ਦੀ ਮਸ਼ਾਲ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਸੌਂਪ ਦਿੱਤੀ, ਜਿਨ੍ਹਾਂ ਦੀ ਰਹਿਨੁਮਾਈ ਹੇਠ ਅੱਜ 'ਸਤਿਜੁਗ' ਪਰਚਾ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ।




ਸਤਜੁਗਿ ਸਚੁ ਕਹੈ ਸਭੁ ਕੋਈ।।

ਅਰਥਾਤ ਸਤਿਜੁਗ ਵਿੱਚ ਹਰ ਕੋਈ ਸੱਚ ਹੀ ਬੋਲਦਾ ਹੈ। ਸਤਿਜੁਗ ਦਾ ਜਨਮ ਉਸ ਸਮੇਂ ਹੋਇਆ ਜਦੋਂ ਭਾਰਤ ਉੱਤੇ ਅੰਗਰੇਜ਼ਾਂ ਦਾ ਰਾਜ ਸੀ। ਇਸ ਪਰਚੇ ਦਾ ਉਦੇਸ਼ ਹੀ ਲੋਕਾਂ ਸਾਹਮਣੇ ਸੱਚ ਨੂੰ ਰੱਖਣਾ ਸੀ। ਕਹਿੰਦੇ ਹਨ ਕਿ ਜ਼ਰੂਰਤ ਹੀ ਅਵਿਸ਼ਕਾਰ ਦੀ ਜਨਨੀ ਹੈ। ਸਤਿਜੁਗ ਦੇ ਪਹਿਲੇ ਸੰਪਾਦਕੀ ਨੋਟ ਵਿੱਚ ਸ੍ਰ. ਨਿਰੰਕਾਰ ਸਿੰਘ ਚੇਤਨ ਨੇ ਇਸ ਪਰਚੇ ਦੇ ਉਦੇਸ਼ ਨੂੰ ਇਸ ਤਰ੍ਹਾਂ ਦੱਸਿਆ ਸੀ:–

"ਇਹ ਸਤਿਜੁਗ ਅਖ਼ਬਾਰ ਨਾਮਧਾਰੀ ਸਿੱਖਾਂ ਨੇ ਕੇਵਲ ਕੌਮ ਅਤੇ ਦੇਸ਼ ਦੀ ਸੇਵਾ ਲਈ ਜਾਰੀ ਕੀਤਾ ਹੈ। ਬਪਾਰ ਸਮਝ ਕੇ ਨਫ਼ਾ ਕਮਾਨ ਦੀ ਖਾਤਰ ਨਹੀਂ ਕੀਤਾ। ਇਹਦਾ ਮਹੱਤਵ ਸਤਿਗੁਰੂ ਰਾਮ ਸਿੰਘ ਮਹਾਰਾਜ ਦੇ ਵਾਕ ਅਨੁਸਾਰ ਚਲਦਾ ਹੋਇਆ ਦੀਨਾਂ, ਦੁਖੀਆਂ, ਭੁਖਿਆਂ, ਨੰਗਿਆਂ ਦੀ ਸੇਵਾ ਅਤੇ ਸਹਾਇਤਾ ਕਰਦਾ ਹੋਇਆ ਕਲਿਜੁਗ ਵਿੱਚ ਸਤਿਜੁਗ ਲਾਨ ਦਾ ਜਤਨ ਕਰਨਾ ਹੋਵੇਗਾ।"

ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਵਿੱਚੋਂ ਅੰਗਰੇਜ਼ਾਂ ਦਾ ਬਿਸਤਰਾ ਗੋਲ ਕਰਨ ਲਈ ਕੂਕਾ ਲਹਿਰ ਚਲਾਈ ਸੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਜਦੋਂ ਸਿੱਖ ਰਾਜ ਦਾ ਪਤਨ ਹੋਣਾ ਸ਼ੁਰੂ ਹੋਇਆ ਤਾਂ ਸਿੱਖ ਵੀ ਆਪਣੇ ਧਰਮ ਤੋਂ ਹੇਠਾਂ ਡਿੱਗਣ ਲੱਗ ਪਏ ਸਨ। ਇਸ ਅਧਰਮ ਨੂੰ ਨਾ ਬਰਦਾਸ਼ਤ ਕਰਦੇ ਹੋਏ, ਸਤਿਗੁਰੂ ਰਾਮ ਸਿੰਘ ਜੀ, ਜੋ ਉਸ ਸਮੇਂ ਫ਼ੌਜ ਵਿੱਚ ਭਰਤੀ ਸਨ, ਨੇ ਫ਼ੌਜ ਦੀ ਨੌਕਰੀ ਛੱਡ ਦਿੱਤੀ ਅਤੇ ਆਪਣੇ ਫੌਜੀ ਸਾਥੀਆਂ ਤੇ ਮਿੱਤਰਾਂ ਪਿਆਰਿਆਂ ਨੂੰ ਇਕੱਠਾ ਕਰਕੇ ਅੰਗਰੇਜਾਂ ਦੇ ਖਿਲਾਫ ਇੱਕ ਲਹਿਰ ਚਲਾ ਦਿੱਤੀ, ਜਿਸ ਦਾ ਮੁੱਖ ਉਦੇਸ਼ ਅੰਗਰੇਜ਼ਾਂ ਦੁਆਰਾ ਬਣਾਈਆਂ ਵਸਤੂਆਂ ਦਾ ਬਾਈਕਾਟ ਕਰਕੇ ਸਵਦੇਸ਼ੀ ਦਾ ਪ੍ਰਚਾਰ ਕਰਨਾ ਸੀ। ਇਸ ਮੰਤਵ ਲਈ ਉਨ੍ਹਾਂ ਨੇ ਮਰਦਾਂ ਅਤੇ ਔਰਤਾਂ ਨੂੰ ਅੰਮ੍ਰਿਤ ਛਕਾ ਕੇ ਨਾਮ ਦੀ ਦਾਤ ਬਖ਼ਸ਼ ਕੇ ਉਨ੍ਹਾਂ ਦਾ ਆਚਰਣ ਉੱਚਾ ਸੁੱਚਾ ਕੀਤਾ ਅਤੇ ਉਨ੍ਹਾਂ ਵਿੱਚ ਅਜਿਹੀ ਸ਼ਕਤੀ ਦਾ ਸੰਚਾਰ ਕੀਤਾ ਕਿ ਉਹ ਅੰਗਰੇਜ਼ਾਂ ਦੇ ਖਿਲਾਫ ਕੁਝ ਵੀ ਕਰਨ ਨੂੰ ਤਿਆਰ ਬਰ ਤਿਆਰ ਰਹਿੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਦੇ ਸੂਰਜੀ ਪ੍ਰਕਾਸ਼ ਨਾਲ ਘਰ ਘਰ ਚਾਨਣ ਹੋ ਗਿਆ ਅਤੇ ਅਗਿਆਨਤਾ ਦਾ ਹਨ੍ਹੇਰਾ ਮਿਟ ਗਿਆ, ਜਿਸ ਦੇ ਫਲਸਰੂਪ ਪਿੰਡਾਂ ਦੇ ਪਿੰਡ ਨਾਮਧਾਰੀ ਬਣ ਗਏ। ਹਰ ਵੇਲੇ ਨਾਮ ਬਾਣੀ ਦਾ ਆਸਰਾ ਲੈਣ ਵਾਲੇ ਨਾਮਧਾਰੀਆਂ ਵਿੱਚ ਅਜਿਹਾ ਦੇਸ਼ ਪ੍ਰੇਮ ਜਾਗਿਆ ਕਿ ਉਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਦਾ ਪਾਲਣ ਕਰਦੇ ਹੋਏ ਭਾਰਤ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਆਜ਼ਾਦ ਕਰਵਾਉਣ ਦਾ ਬੀੜਾ ਚੁੱਕ ਲਿਆ। ਨਾਮਧਾਰੀਆਂ ਦੀ ਦੇਸ਼ ਭਗਤੀ ਹੀ ਅੰਗਰੇਜ਼ੀ ਰਾਜ ਵਾਸਤੇ ਇਕ ਵੱਡਾ ਖਤਰਾ ਸੀ। ਇਸ ਵਾਸਤੇ ਨਾਮਧਾਰੀਆਂ ਨੂੰ ਬਹੁਤ ਤਸੀਹੇ ਵੀ ਝੱਲਣੇ ਪਏ। ਉਨ੍ਹਾਂ ਨੇ ਬਹੁਤ ਸਾਰੀਆਂ ਸ਼ਹਾਦਤਾਂ ਵੀ ਦਿੱਤੀਆਂ। ਮਲੇਰਕੋਟਲਾ, ਲੁਧਿਆਣਾ, ਰਾਏਕੋਟ ਅਤੇ ਅੰਮ੍ਰਿਤਸਰ ਦੇ ਸ਼ਹੀਦੀ ਸਾਕੇ ਇਸ ਦੀ ਮਿਸਾਲ ਹਨ। ਇਨ੍ਹਾਂ ਸਾਰੀਆਂ

ਸ਼ਹਾਦਤਾਂ ਤੇ ਸਾਕਿਆਂ ਦਾ ਜ਼ਿਕਰ ਉਸ ਸਮੇਂ ਦੇ ਕਿਸੇ ਵੀ ਅਖ਼ਬਾਰ ਵਿੱਚ ਕਦੀ ਵੀ ਨਹੀਂ ਹੋਇਆ। ਇਸ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਰਾਤਾ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਇਹ ਮਹਿਸੂਸ ਕੀਤਾ ਕਿ ਆਪਣਾ ਇੱਕ ਅਖ਼ਬਾਰ ਹੋਵੇ, ਜਿਸ ਰਾਹੀਂ ਅਸੀਂ ਆਪਣੀ ਗੱਲ ਲੋਕਾਂ ਤਕ ਪਹੁੰਚਾ ਸਕੀਏ। ਬਾਕੀ ਦੀਆਂ ਅਖ਼ਬਾਰਾਂ ਤਾਂ ਅੰਗਰੇਜ਼ਾਂ ਦੇ ਸੋਹਿਲੇ ਗਾਉਂਦੀਆਂ ਸਨ ਅਤੇ ਉਨ੍ਹਾਂ ਦੀ ਖ਼ਿਦਮਤ ਵਿੱਚ ਹਾਜ਼ਰ ਰਹਿੰਦੀਆਂ ਸਨ। ਨਾਮਧਾਰੀਆਂ ਪ੍ਰਤੀ ਅੰਗਰੇਜ਼ਾਂ ਦੀਆਂ ਵਧੀਕੀਆਂ, ਉਨ੍ਹਾਂ ਦੁਆਰਾ ਦਿੱਤੇ ਜਾਣ ਵਾਲੇ ਤਸੀਹੇ ਅਤੇ ਜ਼ੁਲਮਾਂ ਦਾ ਪਰਦਾਫਾਸ਼ ਰਕਨ ਲਈ ਹੀ 'ਸਤਿਜੁਗ' ਅਖ਼ਬਾਰ ਦਾ ਜਨਮ ਹੋਇਆ।

ਸਤਿਜੁਗ ਦਾ ਪਹਿਲਾ ਰਜਿਸਟਰਡ ਅੰਕ 26 ਮਈ 1920 ਈਸਵੀ ਨੂੰ ਲਾਹੌਰ ਤੋਂ ਪ੍ਰਕਾਸ਼ਿਤ ਹੋਇਆ। ਇਹ ਸਭ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਮਿਹਨਤ, ਸਫਲ ਪ੍ਰਬੰਧਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਵੀਕ੍ਰਿਤੀ ਅਤੇ ਕਿਰਪਾ ਨਾਲ ਹੀ ਸੰਭਵ ਹੋ ਸਕਿਆ। ਇਸ ਤੋਂ ਪਹਿਲਾਂ ਵਰਨਾ (ਸ਼ੇਖ਼ੂਪੁਰਾ ਪਾਕਿਸਤਾਨ) ਦੇ ਹੋਲੇ ਦੇ ਮੇਲੇ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਸਤਿਜੁਗ ਦਾ ਅੰਕ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਂਟ ਕਰ ਕੇ ਮੇਲੇ ਵਿੱਚ ਵੰਡ ਚੁੱਕੇ ਸਨ ਅਤੇ ਨਾਮਧਾਰੀ ਸੰਗਤ ਨੂੰ ਇਸ ਦੇ ਮੈਂਬਰ ਬਣਨ ਲਈ ਵੀ ਉਤਸ਼ਾਹਿਤ ਕਰ ਰਹੇ ਸਨ।

ਸਤਿਜੁਗ ਦੇ ਪਹਿਲੇ ਸੰਪਾਦਕ ਸ੍ਰ. ਨਿਰੰਕਾਰ ਸਿੰਘ ਚੇਤਨ ਸਨ। ਉਨ੍ਹਾਂ ਤੋਂ ਬਾਅਦ ਸਮੇਂ-ਸਮੇਂ ਸਿਰ ਵਿਦਵਾਨ ਸੰਪਾਦਕਾਂ ਨੇ ਸਤਿਜੁਗ ਦੀ ਵਾਗਡੋਰ ਸੰਭਾਲੀ ਅਤੇ ਬਾਖ਼ੂਬੀ ਨਿਭਾਈ। ਇਹ ਉਨ੍ਹਾਂ ਦਾ ਸਿਰੜ, ਸਿਦਕ ਅਤੇ ਸੂਰਬੀਰਤਾ ਹੀ ਸੀ ਜਿਸ ਦੇ ਸਦਕਾ ਅੰਗਰੇਜ਼ੀ ਸਰਕਾਰ ਦੇ ਗੁਲਾਮ ਹੁੰਦੇ ਹੋਏ ਵੀ ਉਸ ਦੀਆਂ ਨੀਤੀਆਂ ਦੇ ਵਿਦਰੋਹ ਭਰੇ ਲੇਖ ਸਤਿਜੁਗ ਵਿੱਚ ਨਿਧੜਕ ਛਪਦੇ ਰਹੇ। ਇਸ ਦਾ ਖਾਮਿਆਜ਼ਾ ਵੀ ਉਨ੍ਹਾਂ ਨੂੰ ਕਈ ਵਾਰੀ ਭੁਗਤਣਾ ਪਿਆ। ਕਈ ਵਾਰੀ ਸਤਿਜੁਗ ਦੀ ਜ਼ਮਾਨਤ ਜਬਤ ਹੋਈ, ਕਈ ਵਾਰੀ ਇਸ ਦੇ ਸੰਪਾਦਕਾਂ ਨੂੰ ਜੇਲ੍ਹ ਵੀ ਜਾਣਾ ਪਿਆ ਪਰ ਸਤਿਜੁਗ ਆਪਣੇ ਉਦੇਸ਼ ਤੋਂ ਡਗਮਗਾਇਆ ਨਹੀਂ ਅਤੇ ਸਰਕਾਰ ਵਿਰੋਧੀ ਨੀਤੀ ਤੇ ਡਟਿਆ ਰਿਹਾ।

**ਸਤਿਜੁਗ ਨਾਲ ਮੇਰਾ ਰਿਸ਼ਤਾ:** ਸਤਿਜੁਗ ਦੇ ਸੰਪਾਦਕਾਂ ਵਿੱਚੋਂ ਮੈਂ ਸ੍ਰ. ਪ੍ਰੀਤਮ ਸਿੰਘ ਕਵੀ, ਸੰਤ ਆਤਮਾ ਸਿੰਘ ਸਨਖੱਤਰਾ ਅਤੇ ਅਮਰ ਭਾਰਤੀ ਹੋਰਾਂ ਨੂੰ ਜਾਣਦੀ ਸੀ। ਕਵੀ ਜੀ ਅਤੇ ਸਨਖੱਤਰਾ ਜੀ ਦਾ ਜਲੰਧਰ ਸਾਡੇ ਘਰ ਆਮ ਆਣਾ ਜਾਣਾ ਸੀ ਅਤੇ ਭਾਰਤੀ ਜੀ ਦੇ ਦਿੱਲੀ ਕਦੇ-ਕਦੇ ਮੇਰੇ ਨਾਨਕੇ ਘਰ ਦਰਸ਼ਨ ਹੋ ਜਾਂਦੇ ਸਨ। ਮੈਂ ਇਨ੍ਹਾਂ ਨੂੰ ਆਪਣੇ ਪਿਤਾ ਸ੍ਰ. ਜਗਦੀਸ਼ ਸਿੰਘ ਵਰਿਆਮ ਦੇ ਮਿੱਤਰਾਂ ਵਜੋਂ ਜਾਣਦੀ ਸੀ। ਸ੍ਰ. ਤਾਰਾ ਸਿੰਘ ਅਨਜਾਣ ਜਿਨ੍ਹਾਂ ਨੇ ਸਭ ਤੋਂ ਲੰਮਾ ਸਮਾਂ 25 ਸਾਲ ਸਤਿਜੁਗ ਦੀ ਸੰਪਾਦਕੀ ਸੇਵਾ ਕੀਤੀ, ਨੇ ਆਪਣੇ ਘਰ ਦੀ ਜ਼ਿੰਮੇਵਾਰੀ ਮੈਨੂੰ ਸੌਂਪ ਕੇ ਆਪਣੇ ਪਰਿਵਾਰ ਦਾ ਹਿੱਸਾ ਬਣਾ ਲਿਆ। ਜਦੋਂ 1996 ਵਿੱਚ ਮੇਰਾ ਆਨੰਦ ਕਾਰਜ ਉਨ੍ਹਾਂ ਦੇ ਸਪੁੱਤਰ ਰਾਣਾ ਸੱਗੂ ਨਾਲ ਹੋਇਆ ਉਦੋਂ 'ਸਤਿਜੁਗ' ਨੂੰ ਦਿੱਲੀ ਆਇਆਂ ਚਾਰ ਵਰ੍ਹੇ ਹੀ ਹੋਏ ਸਨ ਅਤੇ 1993 ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਨੂੰ ਸਤਿਜੁਗ ਦਾ ਸੰਪਾਦਕ ਥਾਪ ਦਿੱਤਾ ਸੀ। ਸਤਿਜੁਗ ਦਾ ਦਫ਼ਤਰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿੱਚ ਸੀ ਪਰ ਮੈਨੂੰ ਆਪਣਾ ਘਰ ਵੀ ਸਤਿਜੁਗ ਦੇ ਦਫ਼ਤਰ ਨਾਲੋਂ ਘੱਟ ਨਹੀਂ ਜਾਪਦਾ ਸੀ। ਮੈਟਰ ਦਾ ਆਦਾਨ ਪ੍ਰਦਾਨ, ਪਰੂਫ਼ ਰੀਡਿੰਗ, ਮੈਟਰ ਸੈਟਿੰਗ, ਤਸਵੀਰਾਂ ਅਤੇ ਖ਼ਬਰਾਂ ਦੀ ਚੋਣ, ਇਹ ਸਭ ਪਿਤਾ ਜੀ ਦਾ ਰੋਜ਼ ਦਾ ਕੰਮ ਸੀ ਕਿਉਂਕਿ ਉਦੋਂ ਸਤਿਜੁਗ ਹਫ਼ਤਾਵਾਰੀ ਨਿਕਲਦਾ ਸੀ। ਸ੍ਰ. ਹਰਵਿੰਦਰ ਸਿੰਘ ਹੰਸਪਾਲ ਜੀ ਦੀ ਸਰਪ੍ਰਸਤੀ ਹੇਠ ਪਿਤਾ ਜੀ ਨੇ ਸਤਿਜੁਗ ਨੂੰ ਇਕ ਨਵਾਂ ਆਯਾਮ ਦਿੱਤਾ। ਜਦੋਂ ਸਤਿਜੁਗ ਦਾ ਸਾਲਾਨਾ ਵਿਸ਼ੇਸ਼ ਅੰਕ ਕੱਢਣਾ ਹੁੰਦਾ ਸੀ, ਪਿਤਾ ਜੀ ਦੇਰ ਰਾਤ ਤੱਕ ਹੰਸਪਾਲ ਜੀ ਦੇ ਨਾਲ ਉਨ੍ਹਾਂ ਦੇ ਘਰ ਕੰਮ ਕਰਦੇ ਰਹਿੰਦੇ। ਉਸ ਸਮੇਂ ਵਿਦੇਸ਼ੀ ਸਰਕਾਰ ਦੀਆਂ ਨੀਤੀਆਂ ਦੇ ਵਿਰੋਧ ਦਾ ਖਤਰਾ ਤੇ ਨਹੀਂ ਸੀ ਪਰ ਨਾਮਧਾਰੀ ਇਤਿਹਾਸ ਦੀ ਸਾਂਭ ਸੰਭਾਲ ਕਰਨਾ, ਉਸ ਨੂੰ ਲੋਕਾਂ ਸਾਹਵੇਂ ਰੱਖਣਾ, ਸਤਿਗੁਰੂ ਸਾਹਿਬਾਨ ਦੇ ਉਪਦੇਸ਼, ਵਰਤਮਾਨ ਸਤਿਗੁਰੂ ਜੀ ਦੀਆਂ ਸਰਗਰਮੀਆਂ, ਉਨ੍ਹਾਂ ਦੇ ਦੇਸ਼ ਵਿੱਚ ਅਤੇ ਵਿਦੇਸ਼ ਦੌਰਿਆਂ ਨੂੰ ਕਵਰ ਕਰਨਾ, ਮੇਲਿਆਂ ਦੀਆਂ ਰਿਪੋਰਟਾਂ, ਕਵਿਤਾਵਾਂ, ਲੇਖ, ਰੰਗੀਨ ਤਸਵੀਰਾਂ ਨਾਲ ਸਤਿਜੁਗ ਦਿਨੋਂ ਦਿਨ ਖ਼ੂਬਸੂਰਤੀ ਵੱਲ ਵੱਧ ਰਿਹਾ ਸੀ। ਉਨ੍ਹਾਂ ਨੇ ਨਾ ਸਿਰਫ਼ ਨਾਮਧਾਰੀ ਲੇਖਕਾਂ-ਕਵੀਆਂ ਨੂੰ ਸਤਿਜੁਗ ਵਿੱਚ ਥਾਂ ਦਿੱਤਾ, ਸਗੋਂ ਗ਼ੈਰ ਨਾਮਧਾਰੀ ਅਤੇ ਨਾਮਵਰ ਲੇਖਕਾਂ-ਕਵੀਆਂ ਜਿਵੇਂ ਗੁਰਬਚਨ ਸਿੰਘ ਭੁੱਲਰ, ਵਰਿਆਮ ਸਿੰਘ ਸੰਧੂ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਹਰਿਭਜਨ ਸਿੰਘ, ਸੁਰਜੀਤ ਖੁਰਸ਼ੀਦੀ, ਜਗਦੀਸ਼ ਕੌਸ਼ਲ, ਪ੍ਰੋ. ਸਤਿੰਦਰ ਸਿੰਘ ਨੂਰ, ਕਾਮਰੇਡ ਜਗਜੀਤ ਸਿੰਘ ਅਨੰਦ, ਡਾ. ਹਰਮੋਹਿੰਦਰ ਸਿੰਘ ਬੇਦੀ, ਡਾ. ਰਵੇਲ ਸਿੰਘ, ਸੁਰਜੀਤ ਪਾਤਰ, ਚਰਨ ਸੀਚੇਵਾਲਵੀ, ਹਰਿੰਦਰ ਪਤੰਗਾ, ਕਸ਼ਮੀਰ ਨੀਰ, ਗੁਰਭਜਨ ਗਿੱਲ ਆਦਿ ਵੱਡੀਆਂ ਸ਼ਖ਼ਸੀਅਤਾਂ ਨੂੰ ਵੀ ਸ਼ਾਮਲ ਕੀਤਾ। ਉਨ੍ਹਾਂ ਦੀ ਸੰਪਾਦਕੀ ਕਾਲ ਵਿੱਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਗੁਰੂ ਨਾਨਕ ਦੇਵ

ਯੂਨੀਵਰਸਿਟੀ ਅੰਮ੍ਰਿਤਸਰ ਅਤੇ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਿਆ ਵਾਰਾਨਸੀ ਵਿਖੇ ਸਤਿਗੁਰੂ ਰਾਮ ਸਿੰਘ ਚੇਅਰਾਂ ਵੀ ਸਥਾਪਤ ਹੋਈਆਂ।

ਆਪਣੀ ਪਤਨੀ (ਸਾਡੇ ਮਾਤਾ ਜੀ ਜਸਪਾਲ ਕੌਰ) ਦੇ ਅਕਾਲ ਚਲਾਣੇ ਤੋਂ ਬਾਅਦ ਪਿਤਾ ਜੀ ਲੁਧਿਆਣੇ ਰਹਿਣ ਲੱਗ ਪਏ ਪਰ ਸਤਿਜੁਗ ਦੇ ਕੰਮ ਵਿੱਚ ਕੋਈ ਕਮੀ ਨਹੀਂ ਆਉਣ ਦਿੱਤੀ। ਜਦੋਂ ਵੀ ਲੋੜ ਪੈਂਦੀ ਉਹ ਝੱਟ ਲੁਧਿਆਣੇ ਤੋਂ ਦਿੱਲੀ ਅਤੇ ਸ੍ਰੀ ਭੈਣੀ ਸਾਹਿਬ ਪਹੁੰਚ ਜਾਂਦੇ। ਜੀਵਨ ਦੇ ਆਖਰੀ ਦੋ ਤਿੰਨ ਸਾਲ ਫੇਫੜਿਆਂ ਦੀ ਬੀਮਾਰੀ ਨਾਲ ਗ੍ਰਸਤ ਹੋ ਜਾਣ ਕਰਕੇ ਉਨ੍ਹਾਂ ਦਾ ਸਫ਼ਰ ਕਰਨਾ ਔਖਾ ਹੋ ਗਿਆ ਪਰ ਉਹ ਘਰ ਬੈਠੇ ਹੀ ਸਤਿਜੁਗ ਦੇ ਸਟਾਫ ਨੂੰ ਟੈਲੀਫੋਨ ਰਾਹੀਂ ਹਦਾਇਤਾਂ ਦੇ ਕੇ ਪਰਚਾ ਕੱਢਦੇ ਰਹੇ। ਉਨ੍ਹਾਂ ਦੀ ਕੰਮ ਪ੍ਰਤੀ ਲਗਨ ਨਾਲ ਸਤਿਜੁਗ ਹਰ ਹਫਤੇ ਦਿੱਲੀ ਤੋਂ ਨਿਰਵਿਘਨ ਛਪਦਾ ਰਿਹਾ।

**'ਸਤਿਜੁਗ' ਅਨਜਾਣ ਦੀ ਦੇ ਸ਼ਬਦਾਂ ਵਿੱਚ:** "ਸਤਿਜੁਗ ਨਾਮਧਾਰੀ ਪੰਥ ਦਾ ਬੁਲਾਰਾ ਹੈ। ਐਨੀ ਲੰਮੀ ਉਮਰ ਭੋਗਣ ਵਾਲੇ ਪਰਚੇ ਟਾਵੇਂ ਟਾਵੇਂ ਹੀ ਹੋਣਗੇ। ਇਹ ਲਗਾਤਾਰ ਪ੍ਰਕਾਸ਼ਿਤ ਹੋ ਰਿਹਾ ਹੈ। ਉਹ ਵੀ ਹੋਰ ਚੰਗੇਰਾ, ਇਹ ਸਤਿਗੁਰੂ ਦੀ ਕਿਰਪਾ ਹੈ। ਉਸ ਦੇ ਮਿਹਰ ਭਰੇ ਹੱਥ ਕਰਕੇ ਇਸ ਦਾ ਪੈਂਡਾ ਬਿਖੜਾ ਨਹੀਂ ਰਹਿੰਦਾ। ਪਰ ਇਸ ਦਾ ਪੈਂਡਾ ਨਾ ਮੁੱਕਿਆ ਹੈ ਅਤੇ ਨਾ ਹੀ ਮੁੱਕਣਾ ਹੈ। ਇਹ ਪੈਂਡਾ ਸਤਿਗੁਰ ਤੇ ਸਿੱਖ ਦੀ ਸਾਂਝ ਜਿੰਨਾ ਲੰਮੇਰਾ ਹੈ। ਇਸ ਦੀ ਪ੍ਰਾਪਤੀ ਸ੍ਰੀ ਸਤਿਗੁਰੂ ਜੀ ਵੱਲੋਂ ਇਸ ਦੀ ਪ੍ਰਵਾਨਗੀ ਹੈ। ਉਸ ਪ੍ਰਵਾਨਗੀ ਨਾਲ ਹੀ ਇਸ ਦੇ ਕਾਰਕੁਨ ਆਪਣੀ ਮਿਹਨਤ ਸਫਲ ਸਮਝਦੇ ਰਹੇ ਹਨ ਅਤੇ ਸਮਝਦੇ ਰਹਿਣਗੇ।''

6 ਮਾਰਚ 2018 ਨੂੰ ਪਿਤਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਜੁਗ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਆ ਗਿਆ। ਹੁਣ ਇਹ ਪਰਚਾ ਅਖ਼ਬਾਰੀ ਰੂਪ ਤੋਂ ਬਦਲ ਕੇ ਮੈਗਜ਼ੀਨ ਦੇ ਰੂਪ ਵਿੱਚ ਛਪਦਾ ਹੈ। ਪਹਿਲਾਂ ਇਹ ਮਾਸਿਕ ਸੀ, ਹੁਣ ਮਹੀਨੇ ਵਿੱਚ ਦੋ ਵਾਰੀ ਛਪਦਾ ਹੈ। ਇਸ ਦੇ ਸੰਪਾਦਕੀ ਬੋਰਡ ਵਿੱਚ ਸ੍ਰ. ਹਰਵਿੰਦਰ ਸਿੰਘ ਹੰਸਪਾਲ, ਸ੍ਰ. ਸੁਵਰਨ ਸਿੰਘ ਵਿਰਕ, ਸ੍ਰ. ਗੁਰਭੇਜ ਸਿੰਘ ਗੁਰਾਇਆ, ਸੰਤ ਨਿਸ਼ਾਨ ਸਿੰਘ, ਹਰਪਾਲ ਸਿੰਘ ਸੇਵਕ ਅਤੇ ਸੁਖਵਿੰਦਰ ਸਿੰਘ ਲਾਇਲ ਹਨ। ਭਜਨ ਸਿੰਘ, ਗੁਰਲਾਲ ਸਿੰਘ, ਜਸਵੰਤ ਸਿੰਘ ਮਸਤ, ਹਾਕਮ ਸਿੰਘ ਇਹ ਸਾਰੇ ਨੌਜਵਾਨ ਵੀ ਸਤਿਜੁਗ ਦੀ ਮੁਹਾਰ ਨੂੰ ਸੰਵਾਰਨ ਵਿੱਚ ਆਪਣਾ ਯੋਗਦਾਨ ਪਾ ਰਹੇ ਹਨ। ਹੁਣ ਇਹ ਪਰਚਾ ਆਨਲਾਈਨ ਵੀ ਸ਼ੁਰੂ ਕਰ ਦਿੱਤਾ ਗਿਆ ਹੈ। ਸਰਵੇ ਕਰਕੇ ਪਾਠਕਾਂ ਦੀ ਰਾਏ ਵੀ ਜਾਣੀ ਜਾ ਰਹੀ ਹੈ ਕਿ ਉਹ ਪਰਚਾ ਆਨਲਾਈਨ ਪੜ੍ਹਨਾ ਪਸੰਦ ਕਰਦੇ ਹਨ ਜਾਂ ਪ੍ਰਿੰਟ ਕਾਪੀ ਰਾਹੀਂ। ਸਭ ਦੀ ਆਪਣੀ ਆਪਣੀ ਰਾਏ ਹੈ ਪਰ ਪ੍ਰਬੰਧਕ ਸੱਜਣ ਇਸ ਨੂੰ ਹੋਰ ਸੋਹਣਾ ਬਣਾਉਣ ਅਤੇ ਵੱਧ ਤੋਂ ਵੱਧ ਪਾਠਕਾਂ ਦਾ ਘੇਰਾ ਵਧਾਉਣ ਵਿੱਚ ਯਤਨਸ਼ੀਲ ਹਨ।

ਅਸੀਂ ਸਤਿਜੁਗ ਦੇ ਸਾਰੇ ਸਟਾਫ਼, ਪ੍ਰਬੰਧਕਾਂ, ਸੰਪਾਦਕਾਂ, ਪਾਠਕਾਂ ਅਤੇ ਸਾਰੀ ਨਾਮਧਾਰੀ ਸੰਗਤ ਨੂੰ ਸਤਿਜੁਗ ਦੀ ਪਹਿਲੀ ਸ਼ਤਾਬਦੀ ਦੀਆਂ ਬਹੁਤ ਸਾਰੀਆਂ ਵਧਾਈਆਂ ਦਿੰਦੇ ਹਾਂ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਾਂ ਕਿ ਸਤਿਜੁਗ ਆਪਣਾ ਸਫ਼ਰ ਨਿਰੰਤਰ ਜਾਰੀ ਰੱਖਦੇ ਹੋਏ ਹਮੇਸ਼ਾ ਦੀ ਤਰ੍ਹਾਂ ਮਿਆਰੀ ਸਾਹਿਤ ਪੇਸ਼ ਕਰਦੇ ਹੋਏ ਧਰਮ ਤੇ ਸਮਾਜ ਦੀ ਸੇਵਾ ਕਰਦਾ ਰਹੇ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੇਧ ਦਿੰਦਾ ਰਹੇ।

## ਗ਼ਜ਼ਲ

***-ਸਿਰੀ ਰਾਮ ਅਰਸ਼***

ਮੁਹੱਬਤ ਨੂੰ ਧਿਆਉਣੇ ਦਾ ਕੋਈ ਦਿਲ ਨੂੰ ਸਿਲਾ ਦੇਵੇ।
ਮੇਰੇ ਵਿਛੜੇ ਹੋਏ ਮਹਿਬੂਬ ਨੂੰ ਰੱਬਾ ਮਿਲਾ ਦੇਵੇ।
ਉਨ੍ਹਾਂ ਦਾ ਹੁਕਮ ਹੈ ਬਰਸਾਤ ਨੂੰ ਵਰ੍ਹਨਾ, ਵਰ੍ਹੇ ਖੁੱਲ੍ਹ ਕੇ,
ਮਗਰ ਪਾਣੀ ਉਦ੍ਹਾ ਵਗਦਾ ਹੋਇਆ ਹੜ੍ਹ ਨਾ ਲਿਆ ਦੇਵੇ।
ਅਸੀਂ ਬਾਜ਼ਾਰ ਦੇ ਪੰਜੇ 'ਚ ਸਭ ਮਜਬੂਰ ਪ੍ਰਾਣੀ ਹਾਂ,
ਉਹ ਪਹਿਨਾਉਂਦਾ ਹੈ ਮਰਜ਼ੀ ਦਾ 'ਤੇ ਜੋ ਚਾਹਵੇ ਖੁਆ ਦੇਵੇ।
ਜੋ ਸ਼ਹਿਰੋ -ਸ਼ਹਿਰ, ਪਿੰਡੋ-ਪਿੰਡ ਜੋਤਾਂ ਬਾਲਦਾ ਫਿਰਦਾ,
ਉਹ ਆਪਣੇ ਦੀਵਿਆਂ ਦੀ ਲੋਅ ਨੂੰ ਜਦ ਚਾਹਵੇ ਬੁਝਾ ਦੇਵੇ।
ਘਿਨਾਉਣਾ ਨ੍ਹੇਰ ਇਸ ਦੁਨੀਆ 'ਚੋਂ ਸਹਿਜੇ ਦੂਰ ਹੋ ਸਕਦਾ,
ਜੇ ਸ਼ਾਸਕ ਆਪਣੀ ਖ਼ਲਕਤ ਨਾਲ ਮਿਲ ਕੇ ਮੁਸਕਰਾ
ਦੇਵੇ।
ਤੁਸੀਂ ਹਉਮੈਂ ਨੂੰ ਤੱਜ ਕੇ ਦੀਨ-ਦੁਖੀਆਂ ਵਲ ਨਜ਼ਰ ਫੇਰੋ,
ਜੇ ਚਾਹੋ ਆਪ ਨੂੰ ਪ੍ਰਭ ਮਿਹਰ ਵਿੱਚ ਗੁੰਨ੍ਹੀ ਦੁਆ ਦੇਵੇ।
ਕਦੇ ਜਮਹੂਰੀਅਤ ਵਿੱਚ ' ਅਰਸ਼' ਤਾਨਾਸ਼ਾਹ ਨਹੀਂ ਹੁੰਦਾ,
ਲੁਕਾਈ ਤੁਰ ਪਵੇ ਜਮਹੂਰ ਨੂੰ ਰਸਤੇ 'ਤੇ ਪਾ ਦੇਵੇ।

ਸੰਪਰਕ- 9888452204

# ਮਿਹਰ ਸਿੰਘ ਕਲੋਨੀ ਦਾ ਹਵਾਈ ਹੀਰੋ



*-ਡਾ. ਹਰਸ਼ਿੰਦਰ ਕੌਰ, ਐਮ. ਡੀ.*

ਜਿਹੜਾ ਵੀ ਜਣਾ ਪਟਿਆਲੇ ਦੂਖ ਨਿਵਾਰਨ ਗੁਰਦੁਆਰੇ ਗਿਆ ਹੋਵੇਗਾ, ਉਨ੍ਹਾਂ ਵਿੱਚੋਂ ਸ਼ਾਇਦ ਇੱਕ ਫੀਸਦੀ ਤੋਂ ਵੀ ਘੱਟ ਨੂੰ ਪਤਾ ਹੋਵੇਗਾ ਕਿ ਉਸ ਥਾਂ ਤੋਂ 200 ਮੀਟਰ ਦੂਰ ਮਿਹਰ ਸਿੰਘ ਕਲੋਨੀ ਹੈ, ਜਿੱਥੇ ਇੱਕ ਘਰ ਵਿਚ ਜਾਂਬਾਜ਼ ਬੱਬਰ ਸ਼ੇਰ ਰਹਿੰਦਾ ਸੀ ਜਿਸ ਨੇ ਇੱਕ ਨਹੀਂ, ਦੋ ਨਹੀਂ, ਅਨੇਕ ਰਿਕਾਰਡ ਤੋੜ ਕੇ ਆਪਣਾ ਨਾਂ ਇਤਿਹਾਸ ਵਿਚ ਅਮਰ ਕਰ ਲਿਆ ਹੋਇਆ ਹੈ।

ਮੋਟੀਆਂ ਅੱਖਾਂ, ਦਗ਼-ਦਗ਼ ਕਰਦਾ ਚਿਹਰਾ ਤੇ ਚੌੜੀ ਛਾਤੀ ਵਾਲੇ ਮਿਹਰ ਸਿੰਘ ਉੱਤੇ ਰਬ ਦੀ ਅਪਾਰ ਕਿਰਪਾ ਸੀ। ਜਿਸ ਤਰੀਕੇ ਉਹ ਹਰ ਕਿਸੇ ਦੇ ਦਿਲ ਵਿਚ ਥਾਂ ਬਣਾ ਲੈਂਦਾ ਸੀ ਤੇ ਔਖੇ ਤੋਂ ਔਖੇ ਕੰਮ ਨੂੰ ਆਸਾਨੀ ਨਾਲ ਕਰ ਲੈਂਦਾ ਸੀ, ਸਾਰੇ ਸਾਥੀ ਉਸ ਨੂੰ ਪਿਆਰ ਤੇ ਸਤਿਕਾਰ ਨਾਲ 'ਮਿਹਰ ਬਾਬਾ' ਕਹਿ ਕੇ ਬੁਲਾਉਂਦੇ ਸਨ। ਭਾਰਤੀ ਏਅਰ ਫੋਰਸ ਦਾ 'ਬਾਬਾ ਬੋਹੜ' ਜਾਣਿਆ ਜਾਂਦਾ ਮਿਹਰ ਸਿੰਘ 20 ਮਾਰਚ 1915 ਨੂੰ ਫੈਸਲਾਬਾਦ ਪਾਕਿਸਤਾਨ ਵਿਚ ਸ੍ਰ. ਤਰਲੋਕ ਸਿੰਘ ਜੀ ਦੇ ਘਰ ਪੈਦਾ ਹੋਇਆ ਸੀ।

ਵਿਸ਼ਵ ਜੰਗ ਦੂਜੀ ਅਤੇ ਹਿੰਦ ਪਾਕ ਜੰਗ (1947-48) ਵਿਚ ਜੌਹਰ ਵਿਖਾਉਣ ਵਾਲਾ ਮਿਹਰ ਸਿੰਘ ਉੱਚ ਕੋਟੀ ਦਾ ਲਿਖਾਰੀ ਵੀ ਸੀ। ਜੰਗੀ ਪਾਇਲਟ ਮਿਹਰ ਬਾਬਾ ਨੇ 1936 ਤੋਂ 1948 ਤੱਕ ਸੇਨਾ ਵਿਚ ਸੇਵਾ ਨਿਭਾਈ।

ਭਾਰਤ ਸਰਕਾਰ ਵੱਲੋਂ ਉਸ ਨੂੰ 'ਉੱਤਮ ਹਵਾਈ ਸਿੱਖ' ਜਾਂ 'ਉੱਡਣਾ ਸਿੱਖ' ਵਜੋਂ ਕਹਿ ਕੇ ਸਨਮਾਨਿਆ ਜਾਂਦਾ ਰਿਹਾ। ਭਾਰਤ ਸਰਕਾਰ ਦੇ ਰਿਕਾਰਡ ਵਿਚ ਇਹ ਵੀ ਦਰਜ ਹੈ ਕਿ ਹਵਾਈ ਕਲਾਬਾਜ਼ੀਆਂ ਦੇ ਨਾਲ-ਨਾਲ ਹਵਾਈ ਜਹਾਜ਼ ਨੂੰ ਉਡਾਉਂਦਿਆਂ ਮਿਹਰ ਸਿੰਘ ਉਸੇ ਦਾ ਹੀ ਇੱਕ ਹਿੱਸਾ ਯਾਨੀ ਮਸ਼ੀਨ ਦਾ ਹੀ ਪੁਰਜ਼ਾ ਬਣ ਜਾਂਦਾ ਸੀ ਤੇ ਅਜਿਹੀਆਂ ਔਖੀਆਂ ਉਡਾਨਾਂ ਭਰਦਾ ਸੀ ਕਿ ਬਾਕੀ ਜਣੇ ਦੰਦਾਂ ਥੱਲੇ ਉਂਗਲਾਂ ਦਬਾ ਲੈਂਦੇ ਸਨ।

ਉਸ ਸਮੇਂ ਦੇ ਇੱਕੋ-ਇੱਕ ਮਹਾਨ ਹਵਾਈ ਯੋਧੇ ਵਜੋਂ ਜਾਣੇ ਜਾਂਦੇ ਮਿਹਰ ਸਿੰਘ ਬਾਰੇ ਜਨਰਲ ਵਿਲੀਅਮ ਸਲਿਮ ਦੇ ਵਿਚਾਰ ਸਨ-"ਸਕੂਐਡਰਨ ਲੀਡਰ ਮਿਹਰ ਸਿੰਘ ਤੋਂ ਮੈਨੂੰ ਬਹੁਤ ਆਸਾਂ ਹਨ। ਉਸ ਦੇ ਕੰਮ ਕਰਨ ਦੀ ਲਗਨ, ਵਿਹਾਰ ਤੇ ਲੀਡਰਸ਼ਿਪ ਦੀ ਬੇਮਿਸਾਲ ਜੁਗਤ ਨੇ ਮੈਨੂੰ ਏਨਾ ਪ੍ਰਭਾਵਿਤ ਕੀਤਾ ਹੈ ਕਿ ਮੈਂ ਇਹ ਮੰਨਦਾ ਹਾਂ, ਉਸ ਦੇ ਨਾਲ ਕੰਮ ਕਰਨ ਵਾਲੇ ਗਰੁੱਪ ਦੇ ਲੋਕ ਬਹੁਤ ਖੁਸ਼ਕਿਸਮਤ ਹਨ।"

ਕਮਾਲ ਦੀ ਗੱਲ ਇਹ ਹੈ ਕਿ ਇਸ ਹਵਾਈ ਜੋਧੇ ਨੇ ਅਣਖ ਤੇ ਗ਼ੈਰਤ ਨਾਲ ਨੌਕਰੀ ਕਰਦਿਆਂ ਜੋ ਇੱਜ਼ਤ ਕਮਾਈ, ਉਸ ਦਾ ਹਾਲੇ ਤੱਕ ਕੋਈ ਸਾਨੀ ਨਹੀਂ ਬਣ ਸਕਿਆ। ਭਾਰਤੀ ਹਵਾਈ ਫੌਜ ਦਾ ਇੱਕੋ ਇੱਕ ਸਰਵ ਉੱਚ ਸੇਵਾ ਸਨਮਾਨ ਮਾਰਚ 1944 ਵਿਚ ਕਾਰਜਕਾਰੀ ਲੀਡਰ ਮਿਹਰ ਸਿੰਘ ਨੂੰ ਹੀ ਦਿੱਤਾ ਗਿਆ ਸੀ।

ਸੰਨ 1933 ਵਿਚ ਕਰਾਚੀ ਵਿਚ ਕਾਇਮ ਹੋਈ ਸਕੂਐਡਰਨ ਵਿਚ 1936 ਵਿਚ ਇੱਕੋ ਇੱਕ ਭਾਰਤੀ ਸਕੂਐਡਰਨ ਲੀਡਰ ਬਤੌਰ ਪਾਇਲਟ ਸ਼ਾਮਲ ਹੋਣ ਵਾਲਾ ਮਿਹਰ ਸਿੰਘ ਹੀ ਸੀ। ਉਸ ਸਮੇਂ ਦੇ ਸਭ ਤੋਂ ਵੱਡੇ ਅਫਸਰ ਐੱਚ.ਐੱਮ. ਗਰੇਵ, ਏਅਰ ਵਾਈਸ ਮਾਰਸ਼ਲ ਵੱਲੋਂ, ਰਾਇਲ ਏਅਰ ਫੋਰਸ ਕਾਲਜ ਵਿਚ ਮਿਹਰ ਸਿੰਘ ਬਾਰੇ ਲਿਖਿਆ-ਅੰਗਰੇਜ਼ ਕੈਡਿਟਾਂ ਨਾਲ ਮੁਕਾਬਲਾ ਕਰਨਾ ਕੋਈ ਖਾਲਾ ਜੀ ਦਾ ਘਰ ਨਹੀਂ ਹੁੰਦਾ। ਜਿਸ ਕਿਸਮ ਦਾ ਸਿਰੜੀ, ਮਿਹਨਤੀ, ਸਿਦਕੀ ਅਤੇ ਜ਼ਾਂਬਾਜ਼ ਹਵਾਬਾਜ਼ ਮਿਹਰ ਸਿੰਘ ਹੈ, ਉਸ ਦਾ ਵਾਕਈ ਕੋਈ ਮੁਕਾਬਲਾ ਨਹੀਂ! ਬਾਕਮਾਲ ਹੌਸਲਾ! ਜਿੱਥੇ ਉਹ ਆਪਣੇ ਪੇਸ਼ੇ ਵਿਚ ਉੱਚ ਚੋਟੀ ਦਾ ਪਾਇਲਟ ਮੰਨਿਆ ਗਿਆ ਹੈ, ਉੱਥੇ ਹਾਕੀ ਦੇ ਖਿਡਾਰੀ ਵਜੋਂ ਵੀ ਉਸ ਦਾ ਕੋਈ ਸਾਨੀ ਨਹੀਂ। ਸਭ ਤੋਂ ਉੱਤਮ ਗੱਲ ਇਹ ਹੈ ਕਿ ਉਸ ਵਰਗਾ ਖ਼ੁਸ਼ ਦਿਲ ਤੇ ਹਰਮਨ ਪਿਆਰਾ ਕੋਈ ਹੋਰ ਹੈ ਹੀ ਨਹੀਂ। ਉਹ ਸਚਮੁੱਚ ਇੱਕ ਵਧੀਆ ਧਾਰਮਿਕ ਮਨੁੱਖ ਤੇ ਬੇਮਿਸਾਲ ਖਿਡਾਰੀ ਹੈ!

ਮਿਹਰ ਸਿੰਘ ਨੂੰ ਬਚਪਨ ਤੋਂ ਹੀ ਮਾਪਿਆਂ ਤੋਂ ਸਿੱਖੀ ਦੀ ਦਾਤ ਮਿਲੀ ਹੋਈ ਸੀ। ਇਸੇ ਲਈ ਮਿਹਰ ਸਿੰਘ ਸਰਬਤ ਦਾ ਭਲਾ ਮੰਗਦਿਆਂ ਹੀ ਵੱਡਾ ਹੋਇਆ ਸੀ। ਭਾਵੇਂ ਬੀ.ਐਸ.ਸੀ. ਪੜ੍ਹਦਿਆਂ ਹੀ ਉਸ ਨੂੰ ਅੰਗਰੇਜ਼ੀ ਭਾਰਤੀ ਏਅਰ ਫੋਰਸ ਵਿਚ ਕਮਿਸ਼ਨ ਮਿਲ ਗਿਆ ਸੀ ਤੇ ਦੁਨੀਆਂ ਦੇ ਚੋਟੀ ਦੇ ਹਵਾਈ ਸੇਨਾ ਟ੍ਰੇਨਿੰਗ ਸਕੂਲ ਕਰਾਨਵੈਲ, ਰਾਇਲ ਏਅਰ ਫੋਰਸ ਕਾਲਜ ਵਿਚ ਟ੍ਰੇਨਿੰਗ ਕਰਨ

ਦਾ ਮੌਕਾ ਮਿਲਿਆ, ਪਰ ਫਿਰ ਵੀ ਉਹ ਸਿੱਖੀ ਸਿਦਕ ਨਾਲ ਭਰਪੂਰ ਨਿਮਰਤਾ ਤੇ ਨਿਡਰਤਾ ਦਾ ਅਜਬ ਸੁਮੇਲ ਸੀ।

ਟ੍ਰੇਨਿੰਗ ਦੌਰਾਨ ਇੱਕ ਵੀ ਅਜਿਹਾ ਅਧਿਕਾਰੀ ਨਹੀਂ ਸੀ, ਜਿਸ ਨੇ ਮਿਹਰ ਸਿੰਘ ਦੀ ਦਲੇਰੀ ਅਤੇ ਹੌਸਲੇ ਦੀ ਤਾਰੀਫ਼ ਨਾ ਕੀਤੀ ਹੋਵੇ। ਅੱਜ ਤੱਕ ਦੇ ਰਿਕਾਰਡ ਵਿਚ ਅਜਿਹਾ ਕਦੇ ਨਹੀਂ ਹੋਇਆ ਕਿ ਕਿਸੇ ਵੀ ਅਫ਼ਸਰ ਨੂੰ ਆਪਣੇ ਕੈਡਟ ਤੋਂ ਕਦੇ ਸ਼ਿਕਾਇਤ ਨਾ ਹੋਈ ਹੋਵੇ। ਪਰ ਮਿਹਰ ਸਿੰਘ ਦੇ ਵਿਹਾਰ ਤੇ ਸਖ਼ਤ ਮਿਹਨਤੀ ਸੁਭਾਅ ਨੇ ਹਰ ਕਿਸੇ ਨੂੰ ਕੀਲ ਲਿਆ ਸੀ।

ਸੰਨ 1937 ਵਿਚ ਜਦੋਂ ਕਬਾਇਲੀਆਂ ਨੇ ਮਿਹਰ ਸਿੰਘ ਦੇ ਹਵਾਈ ਜਹਾਜ਼ ਉੱਤੇ ਹੱਲਾ ਬੋਲਿਆ ਤੇ ਜਹਾਜ਼ ਨੂੰ ਅੱਗ ਲੱਗ ਗਈ ਤਾਂ ਮਿਹਰ ਸਿੰਘ ਨੇ ਜਿਸ ਦਲੇਰਾਨਾ ਢੰਗ ਨਾਲ ਵਾਪੀਤੀ ਵਿਖੇ ਕਰੈਸ਼ ਲੈਂਡਿੰਗ ਕਰਦਿਆਂ ਪਹਾੜੀ ਇਲਾਕੇ ਵਿਚ ਜਹਾਜ਼ ਉਤਾਰਿਆ, ਅਫਸਰਾਂ ਨੂੰ ਯਕੀਨ ਹੀ ਨਹੀਂ ਸੀ ਕਿ ਉਹ ਜ਼ਿੰਦਾ ਬਚ ਸਕਦਾ ਸੀ।

ਉਸ ਸੂਰਮੇ ਨੇ ਆਪਣੀ ਬੰਦੂਕ ਨਾਲ ਲੈ ਕੇ, ਪਹਾੜੀ ਗੁਫ਼ਾ ਵਿਚ ਲੁਕ ਕੇ ਨਾ ਸਿਰਫ਼ ਕਬਾਇਲੀਆਂ ਦਾ ਸਾਹਮਣਾ ਕੀਤਾ, ਬਲਕਿ ਬਿਨਾਂ ਨਕਸ਼ੇ ਦੇ, ਪੈਦਲ ਤੁਰ ਕੇ ਪਹਾੜੀ ਰਾਹ ਵਿੱਚੋਂ ਵਾਪਸ ਆਪਣੇ ਇਲਾਕੇ ਵਿਚ ਪਹੁੰਚ ਕੇ ਵਿਖਾ ਦਿੱਤਾ!

ਜਨਰਲ ਵਿਲਿਅਮ ਸਲਿਮ ਲਈ ਇਹ ਕਰਾਮਾਤ ਤੋਂ ਘੱਟ ਨਹੀਂ ਸੀ। ਇਸੇ ਲਈ ਮਜਬੂਰ ਹੋ ਕੇ ਉਸ ਨੂੰ ਲਿਖਣਾ ਪਿਆ, "ਨੌਜਵਾਨ ਸਿੱਖ ਸਕੂਐਡਰਨ ਲੀਡਰ ਮਿਹਰ ਸਿੰਘ ਨੂੰ 'ਹਵਾਈ ਭਾਰਤੀ ਫੌਜ ਦੀਆਂ ਅੱਖਾਂ' ਦਾ ਖ਼ਿਤਾਬ ਮਿਲਣਾ ਚਾਹੀਦਾ ਹੈ! ਇਹ ਪਾਇਲਟ ਕਿੱਥੇ ਹੈ, ਇਹ ਤਾਂ ਜਹਾਜ਼ ਦਾ ਹੀ ਇੱਕ ਪੁਰਜ਼ਾ ਬਣ ਕੇ ਜੰਗ ਲੜਦਾ ਹੈ। ਇਸ ਦੇ ਅਧੀਨ ਕੰਮ ਕਰਦੀ ਪੂਰੀ ਯੂਨਿਟ ਹੀ ਬਹੁਤ ਖ਼ੁਸ਼, ਅਸਰਦਾਰ ਤੇ ਮਿਸਾਲੀ ਬਣ ਜਾਂਦੀ ਹੈ।"

ਹਵਾਈ ਸੈਨਾ ਦੇ ਪਹਿਲੇ 6 ਚੋਟੀ ਦੇ ਚੁਣੇ ਅਫ਼ਸਰਾਂ ਵਿੱਚੋਂ ਇੱਕ ਮਿਹਰ ਸਿੰਘ ਸੀ।

ਮਿਹਰ ਸਿੰਘ ਅਧੀਨ ਕੰਮ ਕਰਦੀ 6 ਸਕੂਐਡਰਨ ਇੰਡੀਅਨ ਏਅਰ ਫੋਰਸ ਤੇ ਹਾਕਰ ਹਰੀਕੇਨ ਹਵਾਈ ਜਹਾਜ਼ ਨੂੰ ਵਾਕਈ ਉਸ ਸਮੇਂ 'ਫੌਜ ਦੀਆਂ ਅੱਖਾਂ' ਹੀ ਮੰਨ ਲਿਆ ਗਿਆ ਸੀ। ਉਸ ਸਮੇਂ ਵੀ ਕਮਾਂਡਰ, ਜਨਰਲ ਵਿਲੀਅਮ ਸਲਿਮ ਹੀ ਸੀ।

ਗੱਲ ਹਿੰਦ ਪਾਕ ਜੰਗ, 1947-48 ਦੀ ਕਰੀਏ ਤਾਂ ਮਿਹਰ ਸਿੰਘ ਨੇ ਜੋ ਕਮਾਲ ਵਿਖਾਇਆ, ਪੂਰੇ ਹਿੰਦੁਸਤਾਨ ਨੂੰ ਉਸ ਉੱਤੇ ਨਾਜ਼ ਹੋ ਗਿਆ।

26 ਅਕਤੂਬਰ 1947 ਨੂੰ ਸਿੱਖ ਰੈਜੀਮੈਂਟ ਯੂਨਿਟ ਨੂੰ ਸ੍ਰੀਨਗਰ ਪਹੁੰਚਾਉਣਾ ਸੀ। ਇਸ ਦਾ ਮੁਖੀ ਲੈਫ. ਕਰਨਲ ਦੀਵਾਨ ਰਣਜੀਤ ਰਾਏ ਸੀ। ਪੂਰੀ ਦੀ ਪੂਰੀ ਬ੍ਰਿਗੇਡ ਨੂੰ ਉੱਥੇ ਹਵਾਈ ਜਹਾਜ਼ ਰਾਹੀਂ ਪਹੁੰਚਾਉਣ ਦੀ ਜ਼ਿੰਮੇਵਾਰੀ ਮਿਹਰ ਸਿੰਘ ਨੂੰ ਦਿੱਤੀ ਗਈ। ਇਸ ਤਰ੍ਹਾਂ ਮਿਹਰ ਸਿੰਘ ਪਹਿਲਾ ਪਾਇਲਟ ਬਣ ਗਿਆ ਜਿਸ ਨੇ ਉੱਥੇ 5 ਦਿਨਾਂ ਵਿਚ ਸਾਰਾ ਕੰਮ ਮੁਕੰਮਲ ਕਰ ਦਿੱਤਾ।

ਲਾਰਡ ਮਾਊਂਟਬੈਟਨ ਨੂੰ ਉਸ ਸਮੇਂ ਮਜਬੂਰ ਹੋ ਕੇ ਕਹਿਣਾ ਪਿਆ ਕਿ ਉਸ ਨੇ ਪੂਰੀ ਉਮਰ ਅਜਿਹਾ ਜਾਂਬਾਜ਼ ਹਵਾਈ ਸਿੱਖ ਨਹੀਂ ਵੇਖਿਆ ਜਿਸ ਨੇ ਏਨੀ ਫੁਰਤੀ ਨਾਲ ਕੰਮ ਨਬੇੜਿਆ ਹੋਵੇ। ਉਸ ਤੋਂ ਬਾਅਦ ਮਿਹਰ ਸਿੰਘ ਨੇ ਹਵਾਈ ਪੁਲ ਤਿਆਰ ਕੀਤਾ ਤੇ ਪਹਿਲਾ ਹਵਾਈ ਜਹਾਜ਼ ਪੁੰਛ ਏਅਰਪੋਰਟ ਉੱਤੇ ਉਤਾਰਿਆ। ਇਹ ਹੁਣ ਤੱਕ ਦੀ ਸਭ ਤੋਂ ਔਖੀ ਉਡਾਣ ਮੰਨੀ ਜਾ ਚੁੱਕੀ ਹੈ ਜਿਸ ਦੇ ਤਿੰਨ ਪਾਸੇ ਦਰਿਆ ਤੇ ਚੌਥੇ ਪਾਸੇ ਤਿੱਖੀ ਢਲਾਣ ਸੀ।

ਉਸ ਜਹਾਜ਼ ਵਿਚ, ਜਿਸ ਵਿਚ ਸਿਰਫ਼ ਇਕ ਟਨ ਭਾਰ ਚੁੱਕਿਆ ਜਾ ਸਕਦਾ ਸੀ, ਮਿਹਰ ਸਿੰਘ ਨੇ ਤਿੰਨ ਟਨ ਭਾਰ ਲੱਦ ਕੇ, ਬਿਨਾਂ ਕਿਸੇ 'ਲੈਂਡਿੰਗ ਏਡ' ਦੇ, ਬਿਨਾਂ ਸਹਾਇਕ ਦੇ, ਰਾਤ ਨੂੰ ਤੇਲ ਦੇ ਦੀਵਿਆਂ ਦੇ ਸਹਾਰੇ ਉਸ ਔਖੀ ਥਾਂ ਉੱਤੇ ਜਹਾਜ਼ ਉਤਾਰ ਦਿੱਤਾ।

ਚੁਫ਼ੇਰੇ ਇਸ ਬਹਾਦਰੀ ਦੇ ਕਾਰਨਾਮੇ ਦੀ ਰੱਜ ਕੇ ਚਰਚਾ ਵੀ ਹੋਈ ਤੇ ਬੱਲੇ ਬੱਲੇ ਵੀ। ਲੇਹ ਲੱਦਾਖ ਵਿਖੇ ਜਹਾਜ਼ ਉਤਾਰਨ ਦਾ ਢੰਗ ਵੀ ਮਿਹਰ ਸਿੰਘ ਨੇ ਪਹਿਲੀ ਉਡਾਣ ਭਰ ਕੇ ਸਭ ਨੂੰ ਸਿਖਾਇਆ।

ਉਸ ਦੀ ਹਿੰਮਤ ਤੇ ਉੱਡਣ ਕਲਾ ਨੂੰ ਪ੍ਰਤੱਖ ਵੇਖਣ ਲਈ ਮੇਜਰ ਜਨਰਲ ਕੇ.ਐੱਸ ਥਿਮਈਆ ਨੇ ਆਪ ਮਿਹਰ ਸਿੰਘ ਦੇ ਨਾਲ ਬਹਿ ਕੇ ਹਿਮਾਲਿਆ ਦਾ ਦੌਰਾ ਕੀਤਾ ਤੇ 24,000 ਫੁੱਟ ਉੱਚੀ ਉਡਾਣ ਦੇ ਰਾਹੀਂ ਜੋਜ਼ੀਲਾ ਪਾਸ ਵੇਖ ਅਸ਼ ਅਸ਼ ਕਰ ਉੱਠੇ। ਅਤਿ ਤਾਂ ਉਦੋਂ ਹੋਈ ਜਦੋਂ ਬਿਨਾਂ ਨਕਸ਼ੇ ਦੇ, ਬਿਨਾਂ ਬਰਫ਼ ਪਿਘਲਾਉਣ ਵਾਲੇ ਜੰਤਰਾਂ ਦੇ ਅਤੇ ਬਿਨਾਂ ਕੈਬਿਨ ਅੰਦਰਲਾ ਦਬਾਓ ਘਟਾਇਆਂ, 11,540 ਫੁੱਟ ਉੱਤੇ ਇੰਡਸ ਦਰਿਆ ਦੇ ਨਾਲ ਨਿਰੋਲ ਰੇਤਲੀ ਪੱਟੀ ਉੱਤੇ ਹਵਾਈ ਜਹਾਜ਼ ਉਤਾਰ ਕੇ ਵਿਖਾ ਦਿੱਤਾ।

ਇਸ ਤਰ੍ਹਾਂ ਦੀ ਕਲਾ ਸਿਰਫ਼ ਕੋਈ ਕ੍ਰਾਂਤੀਕਾਰੀ ਯੋਧਾ ਹੀ ਵਿਖਾ ਸਕਦਾ ਸੀ। ਇਸੇ ਲਈ ਹਾਲੇ ਤੱਕ ਮਿਹਰ ਸਿੰਘ ਦਾ

ਕੋਈ ਸਾਨੀ ਨਹੀਂ ਬਣ ਸਕਿਆ।

ਸਰਵ-ਉੱਚ ਸੇਵਾ ਸਨਮਾਨ, ਜੋ ਮਾਰਚ 1944 ਨੂੰ ਮਿਹਰ ਸਿੰਘ ਨੂੰ ਦਿੱਤਾ ਗਿਆ, ਉਹ ਹਾਲੇ ਤੱਕ ਸਿਰਫ਼ ਉਸੇ ਦੇ ਹਿੱਸੇ ਆਇਆ ਹੈ। ਹੋਰ ਕਿਸੇ ਭਾਰਤੀ ਹਵਾਬਾਜ਼ ਨੂੰ ਇਹ ਨਹੀਂ ਦਿੱਤਾ ਗਿਆ। ਉਸ ਨੂੰ ਦਿੱਤੇ ਸਨਮਾਨ ਪੱਤਰ ਵਿਚ ਲਿਖਿਆ ਸੀ:-"ਇਸ ਅਫਸਰ ਨੇ ਅਣਗਿਣਤ ਔਖੇ ਅਪਰੇਸ਼ਨਾਂ ਨੂੰ ਸਫਲਤਾ-ਪੂਰਵਕ ਨੇਪਰੇ ਚੜ੍ਹਾਇਆ ਹੈ। ਜਿਸ ਕਲਾ, ਹਿੰਮਤ, ਦ੍ਰਿੜਤਾ, ਉਤਸਾਹ ਤੇ ਬਹਾਦਰੀ ਦਾ ਪ੍ਰਗਟਾਵਾ ਮਿਹਰ ਸਿੰਘ ਨੇ ਕੀਤਾ, ਉਸ ਨੇ ਇਸ ਨੂੰ ਹੁਣ ਤੱਕ ਦਾ ਸਭ ਤੋਂ ਵਧੀਆ ਲੀਡਰ ਸਾਬਤ ਕਰ ਦਿੱਤਾ ਹੈ। ਇਸ ਜੁਝਾਰੂ ਅਫ਼ਸਰ ਨੇ ਸਭ ਤੋਂ ਵਡਮੁੱਲੀ ਸੇਵਾ ਕਰ ਕੇ ਆਪਣਾ ਤੇ ਦੇਸ ਦਾ ਨਾਂ ਉੱਚਾ ਕਰ ਦਿੱਤਾ ਹੈ।"

26 ਜਨਵਰੀ 1950 ਨੂੰ ਏਅਰ ਕਮਾਂਡਰ ਮਿਹਰ ਸਿੰਘ ਨੂੰ ਭਾਰਤੀ ਹਥਿਆਬੰਦ ਸੇਨਾ ਵਿਚ ਵਿਲੱਖਣ ਪਛਾਣ ਕਾਇਮ ਕਰਨ ਸਦਕਾ ਦੂਜੇ ਸਭ ਤੋਂ ਵੱਡੇ ਤਮਗੇ-'ਮਹਾਵੀਰ ਚੱਕਰ' ਦੇ ਕੇ ਸਨਮਾਨਿਤ ਕੀਤਾ ਗਿਆ।

ਉਸ ਸਨਮਾਨ ਪੱਤਰ ਵਿਚ ਲਿਖਿਆ ਗਿਆ :- "ਜੰਮੂ ਕਸ਼ਮੀਰ ਵਿਚ ਏਅਰ ਕਮਾਂਡਰ ਮਿਹਰ ਸਿੰਘ ਨੇ ਲਾਮਿਸਾਲ ਬਹਾਦਰੀ ਵਿਖਾਉਂਦਿਆਂ, ਖ਼ਤਰਿਆਂ ਨਾਲ ਜੂਝਦਿਆਂ, ਦ੍ਰਿੜਤਾ-ਪੂਰਵਕ ਅਗਵਾਈ ਕਰਦਿਆਂ ਜੋ ਪੂਰੀ ਸੈਨਾ ਲਈ ਮਿਸਾਲ ਕਾਇਮ ਕੀਤੀ ਹੈ, ਉਸ ਦਾ ਕੋਈ ਸਾਨੀ ਨਹੀਂ। ਪੁੰਛ ਤੇ ਲੇਹ ਵਿਖੇ ਹਵਾਈ ਜਹਾਜ਼ ਉਡਾਉਣ ਵਾਲਾ ਤੇ ਐਮਰਜੈਂਸੀ ਲੈਂਡਿੰਗ ਕਰਨ ਵਾਲਾ ਪਹਿਲਾ ਪਾਇਲਟ ਮਿਹਰ ਸਿੰਘ ਹੈ ਜਿਸ ਨੇ ਇਹ ਵੇਖਦਿਆਂ ਕਿ ਜਾਨ ਨੂੰ ਖ਼ਤਰਾ ਹੈ, ਆਪਣੇ ਜੂਨੀਅਰ ਪਾਇਲਟਾਂ ਦੀ ਜਾਨ ਖ਼ਤਰੇ ਵਿਚ ਪਾਉਣ ਦੀ ਥਾਂ ਆਪ ਗੰਭੀਰ ਖ਼ਤਰਾ ਸਹੇੜਿਆ। ਉਸ ਨੇ ਆਪਣੀ ਜਾਨ ਹਥੇਲੀ ਉੱਤੇ ਧਰ, ਆਪਣੀ ਡਿਊਟੀ ਦਾ ਹਿੱਸਾ ਨਾ ਹੁੰਦਿਆਂ ਹੋਇਆਂ ਵੀ ਇਹ ਕਾਰਜ ਨੇਪਰੇ ਚਾੜ੍ਹ ਕੇ ਆਪਣੇ ਸਾਥੀਆਂ ਤੇ ਹੇਠਲਿਆਂ ਵਿਚ ਵਿਸ਼ਵਾਸ ਤੇ ਜੋਸ਼ ਪੈਦਾ ਕਰ ਦਿੱਤਾ।"

ਏਨੀ ਪ੍ਰਤਿਭਾ ਤੇ ਪ੍ਰਸ਼ੰਸਾ ਹੋਰਨਾਂ ਤੋਂ ਕਿੱਥੇ ਜਰੀ ਜਾਂਦੀ ਹੈ। ਏਸੇ ਲਈ ਮਿਹਰ ਸਿੰਘ ਤੋਂ ਉੱਚੇ ਅਹੁਦੇ ਉੱਤੇ ਬੈਠਿਆਂ ਨੂੰ ਸਾੜਾ ਲੱਗਣ ਲੱਗ ਪਿਆ। ਜਦੋਂ ਕਿਸੇ ਪਾਸਿਓਂ ਅੜਿੱਕੇ ਨਾ ਆਇਆ ਤਾਂ ਫਿਰਕੂ ਭਾਵਨਾਵਾਂ ਉਜਾਗਰ ਕਰ ਕੇ ਫੌਜ ਦੀ ਨਿੱਕੀ ਮੋਟੀ ਖ਼ਰੀਦ ਵਿਚ ਹੇਰ ਫੇਰ ਦਾ ਇਲਜ਼ਾਮ ਲਾਉਣ ਦੀ ਕੋਸ਼ਿਸ਼ ਕੀਤੀ, ਪਰ ਨਾਕਾਮ ਰਹੇ। ਫਿਰ ਫੌਜ ਵਿਚ ਨਿਯਮਾਂ ਤੋਂ ਉਲਟ ਬਦਲੀਆਂ ਕਰਨ ਦਾ ਇਲਜ਼ਾਮ ਲਾਇਆ ਜੋ ਸਿੱਧ ਨਾ ਹੋ ਸਕਿਆ। ਉਸ ਤੋਂ ਬਾਅਦ ਫੌਜ ਵਿਚਲਾ 'ਡਸਿਪਲਿਨ' ਅਤੇ ਮਜ਼ਬੂਤੀ ਕਾਇਮ ਨਾ ਰੱਖ ਸਕਣ ਬਾਰੇ ਗੱਲ ਚੁੱਕੀ ਤਾਂ ਮਿਹਰ ਸਿੰਘ ਨੇ ਇਸ ਕਲੇਸ਼ ਵਿਚ ਸੀਨੀਅਰ ਅਫ਼ਸਰਾਂ ਨਾਲ ਉਲਝਣ ਨਾਲੋਂ ਅਸਤੀਫ਼ਾ ਦੇਣਾ ਬਿਹਤਰ ਸਮਝਿਆ।

ਮਿਹਰ ਸਿੰਘ ਦੀ ਜ਼ਿੰਦਗੀ ਦਾ ਇਹ ਸਭ ਤੋਂ ਔਖਾ ਨਿਰਣਾ ਸੀ। ਜਾਨ ਜੋਖ਼ਮ ਵਿਚ ਪਾਉਣ ਵਾਲਾ ਤੇ ਬਿਨਾਂ ਸੋਚੇ ਸਮਝੇ ਅੱਗ ਵਿਚ ਕੁੱਦ ਜਾਣ ਵਾਲਾ ਮਿਹਰ ਸਿੰਘ ਆਪਣੀ ਅਣਖ ਬਰਕਰਾਰ ਰੱਖਣ ਵਾਸਤੇ ਦਿਲ ਉੱਤੇ ਪੱਥਰ ਰੱਖ ਕੇ ਹਵਾਈ ਫੌਜ ਨੂੰ ਅਲਵਿਦਾ ਕਹਿ ਗਿਆ। ਸਾਥੀਆਂ ਦਾ ਮਨੋਬਲ ਉੱਚਾ ਚੁੱਕਣ ਵਾਲਾ, ਹਵਾਈ ਫੌਜ ਨੂੰ ਮਾਣ ਸਨਮਾਨ ਦਵਾਉਣ ਵਾਲਾ ਤੇ ਉੱਤਮ ਗੁਣਾਂ ਨਾਲ ਭਰਪੂਰ, ਸੂਰਮਿਆਂ ਦਾ ਸੂਰਮਾ, ਮੌਤ ਨੂੰ ਮਖੌਲਾਂ ਕਰਨ ਵਾਲਾ ਮਿਹਰ ਸਿੰਘ ਆਪਣੀ ਪ੍ਰਤਿਸ਼ਠਾ ਅਤੇ ਈਮਾਨਦਾਰੀ ਨੂੰ ਦਾਗੀ ਹੋਣ ਤੋਂ ਬਚਾਉਣ ਲਈ ਅਸਤੀਫ਼ਾ ਦੇਣ ਉੱਤੇ ਮਜਬੂਰ ਹੋ ਗਿਆ।

ਏਨੇ ਪ੍ਰਤਿਸ਼ਠਿਤ ਹਵਾਈ ਸਿੱਖ ਨੂੰ ਝਟਪਟ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਨੇ ਆਪਣੇ ਨਾਲ ਬਤੌਰ ਨਿਜੀ ਐਡਵਾਈਜ਼ਰ ਰੱਖ ਲਿਆ।

ਏਅਰ ਮਾਰਸ਼ਲ ਅਸਗ਼ਰ ਖ਼ਾਨ, ਹਿੰਦ-ਪਾਕ ਵੰਡ ਤੋਂ ਪਹਿਲਾਂ ਮਿਹਰ ਸਿੰਘ ਦੇ ਅਧੀਨ ਹੀ ਕੰਮ ਸਿੱਖਦੇ ਰਹੇ ਸਨ। ਵੰਡ ਤੋਂ ਬਾਅਦ ਉਹ ਪਾਕਿਸਤਾਨ ਏਅਰ ਫੋਰਸ ਦੇ ਚੀਫ਼ ਆਫ ਏਅਰ ਸਟਾਫ਼ ਬਣੇ। ਉਨ੍ਹਾਂ ਲਿਖਿਆ- "ਸਿਵਾਏ ਮਿਹਰ ਸਿੰਘ ਜੀ ਦੇ, ਇੱਕ ਵੀ ਅਜਿਹਾ ਕੋਈ ਹੋਰ ਜਾਂਬਾਜ਼ ਸਕੁਐਡਰਨ ਲੀਡਰ ਨਹੀਂ ਸੀ ਜਿਸ ਨੂੰ ਵੱਡੇ-ਛੋਟੇ, ਸਭ ਨਾਲ ਇੱਜ਼ਤ ਨਾਲ ਪੇਸ਼ ਆਉਣ ਦਾ ਵੱਲ ਆਉਂਦਾ ਹੋਵੇ। ਹਰ ਕਿਸੇ ਨੂੰ ਮੁਹੱਬਤ ਕਰਦਿਆਂ, ਮਿਸਾਲੀ ਦਲੇਰੀ ਵਿਖਾ ਕੇ ਪ੍ਰੇਰਣਾ, ਹਿੰਮਤ, ਵਿਸ਼ਵਾਸ ਤੇ ਭਰੋਸੇ ਨਾਲ ਲਬਾਲਬ ਕਰਨ ਵਾਲੀ ਸ਼ਖਸੀਅਤ ਸਨ ਮਿਹਰ ਸਿੰਘ!"

ਪਰਮ ਵਸ਼ਿਸ਼ਟ-ਸ੍ਰੇਸ਼ਠ ਸਿੱਖ ਏਅਰ ਕਮਾਂਡਰ ਮਿਹਰ ਸਿੰਘ ਨੇ ਮਹਾਰਾਜਾ ਪਟਿਆਲਾ ਨਾਲ ਰਹਿ ਕੇ ਸ਼ਾਨਦਾਰ ਸੇਵਾ ਨਿਭਾਈ। ਮਿਹਰ ਸਿੰਘ ਦੇ ਨਾਲ ਤੇ ਮਾਤਹਿਤ ਕੰਮ ਕਰਦੇ ਅਫ਼ਸਰ ਅਤੇ ਉਨ੍ਹਾਂ ਦੇ ਬੱਚਿਆਂ ਦੇ ਬੱਚੇ ਵੀ ਅੱਜ ਤਾਈਂ ਮਿਹਰ ਸਿੰਘ ਵਰਗੀ ਸ਼ਖ਼ਸੀਅਤ ਨੂੰ ਨਹੀਂ ਭੁਲਾ ਸਕੇ।

ਮਿਹਰ ਸਿੰਘ ਬਾਰੇ ਇਹ ਲਿਖਿਆ ਮਿਲਦਾ ਹੈ ਕਿ 16 ਮਾਰਚ ਸੰਨ 1952 ਨੂੰ ਰਾਤ ਵੇਲੇ ਜੰਮੂ ਤੋਂ ਦਿੱਲੀ ਵੱਲ ਹਵਾਈ

ਜਹਾਜ਼ ਉਡਾਉਂਦਿਆਂ ਰਾਹ ਵਿਚ ਤਗੜੇ ਤੂਫ਼ਾਨ ਦਾ ਸਾਹਮਣਾ ਕਰਦਿਆਂ ਮਿਹਰ ਸਿੰਘ ਨੂੰ ਰੱਬ ਨੇ ਸਾਡੇ ਕੋਲੋਂ ਖੋਹ ਲਿਆ।

ਪ੍ਰਭਾਵਸ਼ਾਲੀ, ਪ੍ਰਤਿਭਾਵਾਨ ਤੇ ਮਾਣਮੱਤੀ ਸ਼ਖ਼ਸੀਅਤ, ਜਿਸ ਨੇ ਮਹਿਜ਼ 12 ਸਾਲਾਂ ਦੀ ਫੌਜੀ ਨੌਕਰੀ ਵਿਚ ਏਨੇ ਸਨਮਾਨ ਜਿੱਤੇ ਕਿ ਕੋਈ ਉਸ ਦੀ ਹਾਲੇ ਤੱਕ ਬਰਾਬਰੀ ਨਹੀਂ ਕਰ ਸਕਿਆ, ਦੀ ਯਾਦ ਨੂੰ ਸਦੀਵੀ ਬਣਾਉਣ ਲਈ ਏਅਰ ਕਮਾਂਡਰ ਮਿਹਰ ਸਿੰਘ ਦੇ ਨਾਂ ਉੱਤੇ ਭਾਰਤੀ ਹਵਾਈ ਸੈਨਾ ਨੇ ਐਵਾਰਡ ਰੱਖ ਦਿੱਤਾ ਹੈ।

ਸੰਨ 2018 ਵਿਚ 'ਮਿਹਰ ਬਾਬਾ ਐਵਾਰਡ' ਜਾਰੀ ਕੀਤਾ ਗਿਆ, ਜਿਹੜਾ ਹਰ ਸਾਲ ਉਸ ਵਿਦਵਾਨ ਫੌਜੀ ਨੂੰ ਦਿੱਤਾ ਜਾਂਦਾ ਹੈ ਜਿਸ ਨੇ ਡਰੋਨ ਬਣਾਉਣ ਦੀ ਕਲਾ ਵਿਚ ਅਣਕਿਆਸੀ ਮੁਹਾਰਤ ਹਾਸਲ ਕੀਤੀ ਹੋਵੇ।

ਭਾਰਤੀ ਹਵਾਈ ਫੌਜ ਨੇ ਤਾਂ ਮਿਹਰ ਸਿੰਘ ਦੀ ਅਦੁੱਤੀ ਬਹਾਦਰੀ ਨੂੰ ਅਮਰ ਕਰ ਦਿੱਤਾ। ਸਵਾਲ ਇਹ ਉੱਠਦਾ ਹੈ ਕਿ ਆਖ਼ਰ ਕਦੋਂ ਤੱਕ ਸਾੜੇ ਦੇ ਭਰੇ ਕੁੱਝ ਲੋਕ ਭਾਰਤ ਦੀ ਹਿੱਕ ਉੱਤੇ, ਮੈਦਾਨ-ਏ-ਜੰਗ ਵਿਚ ਜੂਝਣ ਵਾਲੇ ਜੁਝਾਰੂ ਜੋਧਿਆਂ ਦੇ ਮਾਣ ਸਨਮਾਨ ਉੱਤੇ ਵੱਟਾ ਲਾ ਕੇ ਇਤਿਹਾਸ ਨੂੰ ਤਰੋੜ ਮਰੋੜ ਕੇ ਪੇਸ਼ ਕਰਦੇ ਰਹਿਣਗੇ?

ਸਵਾਲ ਤਾਂ ਇਹ ਵੀ ਹੈ ਕਿ ਅਸੀਂ ਮਿਹਰ ਸਿੰਘ ਵਰਗੇ ਹੀਰੇ ਦੀ ਲਿਸ਼ਕ ਫਿਕੀ ਤਾਂ ਨਹੀਂ ਪਾ ਦਿੱਤੀ?

ਕੀ ਅਸੀਂ ਮਿਹਰ ਸਿੰਘ ਕਲੋਨੀ ਵੱਲ ਕਦੇ ਗੇੜਾ ਮਾਰਿਆ? ਕੀ ਅਸੀਂ ਜਾਂਬਾਜ਼ ਬੱਬਰ ਸ਼ੇਰ ਬਾਰੇ ਆਪਣੀ ਕੌਮ ਨਾਲ ਪਲ ਸਾਂਝੇ ਕੀਤੇ? ਕੀ ਉਸ ਦੀ ਯਾਦ ਤਾਜ਼ਾ ਰੱਖਣ ਲਈ ਕੋਈ ਉਪਰਾਲਾ ਕੀਤਾ? ਕੀ ਹਮੇਸ਼ਾ ਹੀ ਜਦੋਂ ਕੋਈ ਸਿੱਖ ਵਿਲੱਖਣ ਹਿੰਮਤ ਵਿਖਾਉਣ ਸਦਕਾ ਉਚੇਰੀ ਪਦਵੀ ਹਾਸਲ ਕਰੇਗਾ, ਤਾਂ ਹਰ ਵਾਰ ਫਿਰਕੂ ਭਾਵਨਾਵਾਂ ਦਾ ਹੀ ਸ਼ਿਕਾਰ ਹੁੰਦਾ ਰਹੇਗਾ?

ਆਓ ਮਨਾਂ ਵਿਚਲੇ ਪਾੜ ਮਿਟਾ ਕੇ, ਇਕਜੁੱਟ ਹੋ ਕੇ, ਕੌਮ ਦੀ ਚੜ੍ਹਦੀ ਕਲਾ ਵਿਚ ਆਪੋ ਆਪਣਾ ਯੋਗਦਾਨ ਪਾਈਏ ਅਤੇ ਆਪਣੇ ਮਾਣਮੱਤੇ ਪਿਛੋਕੜ ਵਿਚਲੇ 'ਹੀਰੋ' ਹਮੇਸ਼ਾ ਯਾਦ ਰੱਖੀਏ!

***ਬੱਚਿਆਂ ਦੀ ਮਾਹਰ,***
***28, ਪ੍ਰੀਤ ਨਗਰ, ਲੋਅਰ ਮਾਲ***
***ਪਟਿਆਲਾ।***
***ਸੰਪਰਕ : 0175-2216783***

# ਟੋਟਕੇ

– ਲਖਵਿੰਦਰ ਸਿੰਘ ਬਾਜਵਾ

ਆਖ ਰਿਹਾ ਏ ਕੁਝ ਨਹੀਂ ਵੱਟਿਆ,
ਖਾਲੀ ਰਹਿ ਗਏ ਖੀਸੇ।
ਅੰਨ੍ਹਿਆਂ ਦੀ ਜੋ ਨਗਰੀ ਅੰਦਰ,
ਰਿਹਾ ਵੇਚਦਾ ਸ਼ੀਸ਼ੇ।

ਇੱਕ ਗੰਧੀ ਵੀ ਆਇਆ ਏਥੇ,
ਆ ਡਾਢਾ ਪਛਤਾਇਆ ।
ਜਦੋਂ ਮੂਰਖਾਂ ਚੱਖ ਇਤਰ ਨੂੰ,
ਫਿੱਕਾ ਆਖ ਸੁਣਾਇਆ।

ਜਾਹਲਾਂ ਦੀ ਨਗਰੀ ਜਾ ਗਿਆਨੀ,
ਗਿਆਨ ਕਰੀ ਰੁਸ਼ਨਾਈ।
ਗੱਪੀ ਗੱਪੀ ਆਖ ਓਸ ਦੀ,
ਖਿੱਲੀ ਖ਼ੂਬ ਉਡਾਈ।

ਕਿਸੇ ਕਿਹਾ ਹਰ ਰਾਤ ਬਾਅਦ ਖ਼ੁਦ,
ਆਉਂਦੈ ਰੋਜ ਸਵੇਰਾ।
ਮੂਰਖ ਆਖਣ ਢੋ ਢੋ ਰਾਤੀਂ,
ਕੱਢੀਏ ਅਸੀਂ ਹਨੇਰਾ ।

ਸੌ ਮੂਰਖਾਂ ਵਿੱਚ ਸਿਆਣਾ,
ਤਰਕ ਦੇਣ ਜਦ ਆਇਆ।
ਮਿੱਟੀ ਵਿੱਚ ਮਿਲਾਇਆ ਰੁਤਬਾ,
ਮਹਾਂ ਮੂਰਖ ਅਖਵਾਇਆ।

ਕਿਸ ਬੇਸਮਝ ਦੌਰ ਦੇ ਅੰਦਰ,
ਤੈਨੂੰ ਸਮਝ ਸਤਾਇਆ ।
ਇਹ ਤਾਂ ਉਹ ਨੇ ਜਿੰਨ੍ਹਾ ਨੇ ਸੀ,
ਲਾਲ ਗਧੇ ਗਲ ਪਾਇਆ।

ਜੇ ਤੂੰ ਬਣਨੈ ਅਕਲਮੰਦ ਤਾਂ,
ਕੋਠੀ ਪਾ ਲੈ ਦਾਣੇ।
ਜਿਸ ਦੀ ਕੋਠੀ ਦਾਣੇ ਉਸ ਦੇ,
ਕਮਲੇ ਹੋਣ ਸਿਆਣੇ।

ਲੋਕੀਂ ਨੱਸ ਨੱਸ ਝੂਠ ਖਰੀਦਣ,
ਤੈਂ ਸਿਰ ਸੱਚ ਦੀ ਖਾਰੀ।
ਸਿਰਾਂ ਸਮੇਤ ਵੇਚ ਕੇ ਤੁਰ ਗਏ,
ਤੇਰੇ ਜਿਹੇ ਵਪਾਰੀ।

ਏਸ ਸ਼ਹਿਰ ਵਿੱਚ ਜਿਹੜਾ ਜਿਹੜਾ,
ਖੱਟਣ ਆਇਆ ਖੱਟੀ,
ਪੂੰਜੀ ਰੋੜ੍ਹੀ ਧੱਕੇ ਖਾਧੇ,
ਉਲਟਾ ਪੈ ਗਈ ਚੱਟੀ।

## ਗੁਰਮਤਿ ਸੰਗੀਤ ਪਰੰਪਰਾ

# ਮੌਸਮਾਂ ਨਾਲ ਸਬੰਧਿਤ ਕੀਰਤਨ ਪਰੰਪਰਾ



-ਤੀਰਥ ਸਿੰਘ ਢਿੱਲੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰੂ ਸਾਹਿਬਾਨ, ਮਹਾਨ ਭਗਤਾਂ ਅਤੇ ਭੱਟਾਂ ਦੀ ਬਾਣੀ ਦੀ ਇੱਕ ਵਿਲੱਖਣ ਖੂਬੀ ਇਹ ਵੀ ਹੈ ਕਿ ਕਾਫੀ ਬਾਣੀ ਰਚਨਾ ਰੁੱਤਾਂ / ਮੌਸਮਾਂ ਮੁਤਾਬਿਕ ਕੀਤੀ ਗਈ ਹੈ। ਇਹਨਾਂ ਸ਼ਬਦਾਂ ਵਿੱਚ ਵੱਖ ਵੱਖ ਮੌਸਮਾਂ ਦਾ ਭਾਵਪੂਰਤ ਚਿੱਤਰਣ ਬਾਖੂਬੀ ਕੀਤਾ ਗਿਆ ਹੈ। ਉਂਜ ਵੀ ਗੁਰਬਾਣੀ ਕਾਦਰ ਦੀ ਕੁਦਰਤ ਨਾਲ ਡਾਢਾ ਸਨੇਹ ਅਤੇ ਤਾਲਮੇਲ ਰੱਖਣ ਦੀ ਸਿੱਖਿਆ ਮਨੁੱਖ ਮਾਤਰ ਨੂੰ ਦਿੰਦੀ ਹੈ। ਜਿਵੇਂ :

*ਬਲਿਹਾਰੀ ਕੁਦਰਤ ਵਸਿਆ ।*
*ਤੇਰਾ ਅੰਤ ਨਾ ਜਾਈ ਲਖਿਆ ।।*

ਗੁਰਬਾਣੀ ਕੀਰਤਨ ਵਿੱਚ ਰੁੱਤਾਂ ਅਤੇ ਮਹੀਨਿਆਂ ਦਾ ਵਿਸ਼ੇਸ਼ ਮਹੱਤਵ ਇਸ ਤੱਥ ਤੋਂ ਵੀ ਉਜਾਗਰ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਰਾਮਾਹ ਵਿੱਚੋਂ ਦੇਸੀ ਮਹੀਨੇ ਨਾਲ ਸਬੰਧਿਤ ਸ਼ਬਦ ਦਾ ਹਰ ਮਹੀਨੇ ਸੰਗਰਾਂਦ ਦੇ ਦਿਹਾੜੇ ਉੱਤੇ ਪਾਠ ਅਤੇ ਕੀਰਤਨ ਕਰਨ ਦੀ ਪਰੰਪਰਾ ਗੁਰੂ ਕਾਲ ਤੋਂ ਹੀ ਚਲੀ ਆ ਰਹੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦੋ ਬਾਰਾਮਾਹ ਹਨ। ਪਹਿਲਾ, ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਰਾਗ ਮਾਝ ਵਿੱਚ ਅਤੇ ਦੂਸਰਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰਾਗ ਤੁਖਾਰੀ ਵਿੱਚ ਉਚਾਰਿਆ ਬਾਰਾਮਾਹ। ਆਮ ਤੌਰ ਉੱਤੇ ਬਾਰਾਮਾਹ ਮਾਝ ਮਹੱਲਾ ਪੰਜਵਾਂ ਹੀ ਪੜ੍ਹਨ ਦਾ ਪ੍ਰਚਲਨ ਹੈ। ਕੁਦਰਤੀ ਆਲੇ ਦੁਆਲੇ ਦਾ ਕਿਉਂਕਿ ਸਾਡੇ ਮਨਾਂ ਨਾਲ ਅਟੁੱਟ ਸਬੰਧ ਹੈ, ਇਸ ਲਈ ਗੁਰੂ ਸਾਹਿਬਾਨ ਅਤੇ ਬਾਣੀਕਾਰਾਂ ਨੇ ਇਸਨੂੰ ਰੁੱਤਾਂ ਵਿੱਚ ਹੋ ਰਹੀਆਂ ਤਬਦੀਲੀਆਂ ਨੂੰ ਅਧਾਰ ਬਣਾ ਕੇ ਪਰਮਾਤਮਾ ਨਾਲੋਂ ਵਿੱਛੜੀ ਜੀਵ ਆਤਮਾ ਦੀ ਅੰਦਰਲੀ ਵੇਦਨਾ ਨੂੰ ਪ੍ਰਗਟਾਉਣ ਦਾ ਸਰਬ ਸ਼੍ਰੇਸ਼ਠ ਮਾਧਿਅਮ ਬਣਾਇਆ ਹੈ ।

(ਬਾਰਾਮਾਹ ਰਾਗ ਤੁਖਾਰੀ)

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਇਹ ਰਚਨਾ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ । ਗੁਰੂ ਸਾਹਿਬ ਨੇ ਬੜੇ ਖੂਬਸੂਰਤ ਅੰਦਾਜ਼ ਵਿੱਚ ਪਰਮਾਤਮਾ ਨਾਲੋਂ ਵਿੱਛੜੀ ਕੂੰਜ ਵਾਂਗ ਕੁਰਲਾਉਂਦੀ ਜੀਵ ਆਤਮਾ ਦੀ ਕਸਕ ਅਤੇ ਪ੍ਰਭੂ ਮਿਲਾਪ ਦੀ ਤਾਂਘ ਨੂੰ ਜਿਸ ਸ਼ਿੱਦਤ ਨਾਲ ਬਿਆਨ ਕੀਤਾ ਹੈ, ਉਹ ਕਥਨੀ ਤੋਂ ਬਾਹਰ ਦੀ ਗੱਲ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰਾਗ ਤੁਖਾਰੀ ਵਿੱਚ ਰਚਿਆ ਬਾਰਾਮਾਹ ਕਾਵਿਕ ਵੰਨਗੀ ਛੰਤ ਰੂਪ ਵਿੱਚ ਹੈ ।

(ਬਾਰਾਮਾਹ ਰਾਗ ਮਾਝ)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨਕਰਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਰਤੀ ਸ਼ਾਸਤਰੀ ਸੰਗੀਤ ਦੇ ਇੱਕ ਵਿਲੱਖਣ ਰਾਗ ਮਾਝ ਵਿੱਚ ਜਿਹੜਾ ਬਾਰਾਮਾਹ ਉਚਾਰਨ ਕੀਤਾ ਹੈ, ਉਸ ਦਾ ਹੀ ਗਾਇਨ ਹੁੰਦਾ ਹੈ। ਮਾਝ ਰਾਗ ਨਾ ਉੱਤਰੀ ਭਾਰਤ ਦੀ ਗਾਇਨ ਸ਼ੈਲੀ ਅਤੇ ਨਾ ਹੀ ਦੱਖਣੀ ਭਾਰਤ ਦੀ ਕਰਨਾਟਕਾ ਗਾਇਨ ਸ਼ੈਲੀ ਵਿੱਚ ਕਿਤੇ ਮਿਲਦਾ ਹੈ । ਇਸ ਦਾ ਭਾਵ ਇਹ ਹੈ ਕਿ ਇਹ ਰਾਗ ਸਿੱਖ ਗੁਰੂ ਸਾਹਿਬਾਨ ਦੀ ਭਾਰਤੀ ਸ਼ਾਸਤਰੀ ਸੰਗੀਤ ਨੂੰ ਬਹੁਤ ਵੱਡੀ ਤੇ ਲਾਸਾਨੀ ਦੇਣ ਹੈ। ਇੱਥੇ ਇਹ ਵੀ ਜਿਕਰ ਕਰਨਾ ਬਣਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਨ ਕੀਰਤਨੀਏ ਸਨ, ਜਿਹਨਾਂ ਨੇ ਤੰਤੀ ਸਾਜ਼ ਸਾਰੰਦੇ ਨਾਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿੱਚ ਕੀਰਤਨ ਦੀ ਪਰੰਪਰਾ ਤੋਰੀ ।

ਆਓ ਹੁਣ ਗੁਰਬਾਣੀ ਕੀਰਤਨ ਪਰੰਪਰਾ ਦੇ ਮੌਸਮਾਂ ਨਾਲ ਸਬੰਧਾਂ ਦਾ ਜ਼ਿਕਰ ਕਰੀਏ। ਗੁਰਬਾਣੀ ਵਿੱਚ ਕੁਝ ਰਾਗ ਇਸ ਤਰ੍ਹਾਂ ਦੇ ਦਰਜ ਹਨ, ਜਿਹੜੇ ਮੌਸਮਾਂ ਨਾਲ ਸਬੰਧਿਤ ਹੋਣ ਕਰਕੇ ਉਹਨਾਂ ਨੂੰ ਉਸੇ ਮੌਸਮ ਦੌਰਾਨ ਹੀ ਗਾਇਨ ਕਰਨ ਦੀ ਪਰੰਪਰਾ ਹੈ , ਜਿਵੇਂ ਬਸੰਤ ਰਾਗ ਨੂੰ ਮੌਸਮ-ਏ-ਬਹਾਰ ਅਤੇ ਮਲ੍ਹਾਰ ਰਾਗ ਨੂੰ ਮੀਂਹ ਦੀ ਰੁੱਤ ਦੌਰਾਨ ਗਾਇਨ ਕਰਨ ਦਾ ਆਦੇਸ਼ ਹੈ । ਕੁਝ ਵੰਨਗੀਆਂ ਇਸ ਪ੍ਰਕਾਰ ਹਨ :

(ਰਾਗ ਬਸੰਤ)

ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ।।
ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ।।
ਨਾਨਕ ਤਿਨਾ ਬਸੰਤੁ ਹੈ ਜਿਨ੍ਹਿ ਘਰ ਵਸਿਆ ਕੰਤੁ ।।
ਮਾਹਾ ਮਾਹ ਮੁਮਾਰਖੀ ਚੜ੍ਹਿਆ ਬਦਾ ਬਸੰਤੁ ।।
ਬਸੰਤੁ ਚੜ੍ਹਿਆ ਫੂਲੀ ਬਨਰਾਇ ।।

(ਰਾਗ ਮਲ੍ਹਾਰ)

ਸੁਣ ਘਨਘੋਰ ਸੀਤਲੁ ਮਨੁ ਮੋਰਾ ਲਲ ਰਤੀ ਗੁਣ ਗਾਵੈ ।।
ਨਾਨਕ ਸਾਵਣਿ ਜੇ ਵਸੈ ਚਹੁ ਉਮਾਹਾ ਹੋਇ ।।
ਊਨਵਿ ਊਨਵਿ ਆਇਆ ਵਰਸੈ ਲਾਇ ਝੜੀ ।।
ਮੋਰੀਂ ਰੁਣ ਝੁਣ ਲਾਇਆ । ਭੈਣੇ ਸਾਵਣੁ ਆਇਆ ।।

ਸਵੇਰ ਵੇਲੇ ਦੇ ਪਹੁਫੁਟਾਲੇ ਦਾ ਬੜਾ ਹੀ ਭਾਵਪੂਰਤ ਚਿੱਤਰਣ ਗੁਰਬਾਨੀ ਵਿੱਚ ਇਸ ਤਰ੍ਹਾਂ ਕੀਤਾ ਗਿਆ ਹੈ ।

ਚਿੜੀ ਚੁਹਕੀ ਪਹੁ ਫੁਟੀ । ਵਗਨਿ ਬਹੁਤੁ ਤਰੰਗ ।
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ।।

ਇੱਥੇ ਇੱਕ ਖਾਸ ਉਲੇਖ ਕਰਨਾ ਬਣਦਾ ਹੈ ਕਿ ਗੁਰੂ ਨਾਨਕ ਦੇਵ ਜੀ ਵੱਲੋਂ ਰਾਗ ਤੁਖਾਰੀ ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਰਾਗ ਮਾਝ ਵਿੱਚ ਉਚਾਰਨ ਕੀਤੇ ਗਏ ਦੋਨਾਂ ਹੀ ਬਾਰਾਮਾਹ ਦੇ ਕਿਸੇ ਵੀ ਪਦੇ ਵਿੱਚ ਰਹਾਓ ਦੀ ਵਰਤੋਂ ਨਹੀਂ ਕੀਤੀ ਗਈ, ਜਿਵੇਂ ਕਿ ਹੋਰਨਾਂ ਸ਼ਬਦਾਂ ਵਿੱਚ ਅਕਸਰ ਕੀਤੀ ਮਿਲਦੀ ਹੈ ।

ਬਸੰਤ ਰਾਗ ਦੀ ਆਰੰਭਤਾ ਮਾਘ ਦੀ ਸੰਗਰਾਂਦ ਦੇ ਦਿਹਾੜੇ ਤੋਂ ਪਹਿਲੀ ਰਾਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਆਖਰੀ ਚੌਕੀ ਸਮੇਂ ਬਾਕਾਇਦਾ ਅਰਦਾਸ ਕਰਕੇ ਕੀਤੀ ਜਾਂਦੀ ਹੈ। ਸਾਰੇ ਰਾਗੀ ਜੱਥੇ ਪਹਿਲਾ ਸ਼ਬਦ ਬਸੰਤ ਰਾਗ ਵਿੱਚ ਪੜ੍ਹਦੇ ਹਨ ਅਤੇ ਨਾਲ ਬਸੰਤ ਕੀ ਵਾਰ ਅਤੇ ਪਉੜੀ ਗਾਇਨ ਕਰਨ ਦੀ ਮਰਿਯਾਦਾ ਹੈ। ਬਸੰਤ ਰਾਗ ਦੀ ਸਮਾਪਤੀ ਹੋਲੇ ਮਹੱਲੇ ਵਾਲੇ ਦਿਨ ਸ੍ਰੀ ਆਨੰਦਪੁਰ ਸਾਹਿਬ ਵਿਖੇ ਆਸਾ ਦੀ ਵਾਰ ਅਤੇ ਬਸੰਤ ਰਾਗ ਦੀ ਸਮਾਪਤੀ ਲਈ ਅਰਦਾਸ ਕਰਕੇ ਕੀਤੀ ਜਾਂਦੀ ਹੈ। ਇਸ ਤੋਂ ਬਾਅਦ ਗੁਲਾਲ ਖੇਡਦੇ ਹੋਏ ਹੋਲੇ ਮਹੱਲੇ ਦਾ ਨਗਰ ਕੀਰਤਨ ਸਜਾਇਆ ਜਾਂਦਾ ਹੈ । ਇਸ ਦੌਰਾਨ ਕੁਝ ਸੁਜਾਨ ਰਾਗੀ ਜੱਥੇ ਹੋਰੀ ਅੰਗ ਦਾ ਗਾਇਨ ਵੀ ਕਰਕੇ ਸਮਾਂ ਬੰਨ੍ਹ ਦਿੰਦੇ ਹਨ , ਜਿਵੇਂ :

ਫਾਗਨ ਮੈ ਸਖੀ ਡਾਰ ਗੁਲਾਲ

ਇਹ ਹੋਰੀ ਰਚਨਾ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ, ਜਿਸ ਨੂੰ ਉਹਨਾਂ ਆਪ ਵੀ ਗਾਇਆ । ਇਸ ਸਾਰੀ ਰਚਨਾ ਵਿੱਚ ਉਹਨਾਂ ਨੇ ਭਗਵਾਨ ਕ੍ਰਿਸ਼ਨ ਜੀ ਵੱਲੋਂ ਗੋਪੀਆਂ ਨਾਲ ਰਲ ਕੇ ਖੇਡੀ ਜਾਂਦੀ ਹੋਲੀ ਦਾ ਬੜ੍ਹਾ ਦਿਲ ਖਿੱਚਵਾਂ ਚਿੱਤਰਣ ਕੀਤਾ ਹੈ ।

ਇਸੇ ਤਰ੍ਹਾਂ ਮਲ੍ਹਾਰ ਰਾਗ ਸਾਵਣ ਭਾਦੋਂ ਦੇ ਮਹੀਨਿਆਂ ਵਿੱਚ ਗਾਇਆ ਜਾਂਦਾ ਹੈ ਅਤੇ ਬਸੰਤ ਵਾਂਗ ਹਰ ਕੀਰਤਨ ਚੌਕੀ ਵਿੱਚ ਮਲ੍ਹਾਰ ਰਾਗ ਦੇ ਸ਼ਬਦ ਸਮੇਤ ਪਉੜੀ ਦੇ ਗਾਇਨ ਕਰਨ ਦਾ ਹੁਕਮ ਹੈ। ਇਸ ਤਰ੍ਹਾਂ ਇਹ ਗੱਲ ਸੱਪਸ਼ਟ ਹੁੰਦੀ ਹੈ ਕਿ ਗੁਰਮਤਿ ਸੰਗੀਤ ਪਰੰਪਰਾ ਵਿੱਚ ਮੌਸਮਾਂ, ਮਹੀਨਿਆਂ ਅਤੇ ਰੁੱਤਾਂ ਮੁਤਾਬਿਕ ਗੁਰਬਾਣੀ ਨੂੰ ਸੰਗੀਤਕ ਢੰਗ ਨਾਲ ਗਾਇਨ ਕਰਨ ਦੀ ਮਹਾਨ ਪਰੰਪਰਾ ਹੈ, ਜੋ ਹੋਰ ਕਿਤੇ ਵੇਖਣ, ਸੁਣਨ ਨੂੰ ਨਹੀਂ ਮਿਲਦੀ। ਇਹ ਗੱਲ ਤਸੱਲੀ ਵਾਲੀ ਹੈ ਕਿ ਜਦੋਂ ਡਾਕਟਰ ਦਲਜੀਤ ਸਿੰਘ ਜੀ ਦੂਰਦਰਸ਼ਨ ਕੇਂਦਰ, ਜਲੰਧਰ ਦੇ ਡਿਪਟੀ ਡਾਇਰੈਕਟਰ ਜਨਰਲ ਸਨ ਤਾਂ ਉਹਨਾਂ ਨੇ ਮੇਰੇ ਰਾਹੀਂ ਉਪਰਾਲਾ ਕਰਕੇ ਦੋਵੇਂ ਬਾਰਾਮਾਹ ਗਾਇਨ ਰੂਪ ਵਿੱਚ ਸ਼੍ਰੋਮਣੀ ਰਾਗੀ, ਪਦਮ ਸ੍ਰੀ ਸਵਰਗੀ ਭਾਈ ਨਿਰਮਲ ਸਿੰਘ ਖਾਲਸਾ ਦੀ ਅਵਾਜ਼ ਵਿੱਚ ਰਿਕਾਰਡ ਕਰਵਾਏ, ਜਿਹਨਾਂ ਦੀ ਵਿਆਖਿਆ ਦੀ ਜ਼ਿੰਮੇਵਾਰੀ ਉਹਨਾਂ ਨੇ ਮੈਨੂੰ ਸੌਂਪੀ । ਦੂਰਦਰਸ਼ਨ ਜਲੰਧਰ ਕੋਲ ਸ਼ਾਇਦ ਹਾਲੇ ਵੀ ਇਹ ਦੁਰਲੱਭ ਖਜ਼ਾਨਾ ਸਾਂਭਿਆ ਪਿਆ ਹੋਵੇ। ਅੱਜ ਲੋੜ ਹੈ ਇਸ ਮਹਾਨ ਵਿਰਾਸਤ ਨੂੰ ਸੰਭਾਲਣ ਦੀ ।

*ਮੈਂਬਰ ਕੀਰਤਨ ਸਬਕਮੇਟੀ*
*(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,*
*ਸ੍ਰੀ ਅੰਮ੍ਰਿਤਸਰ)*
ਸੰਪਰਕ 9815461710

## .ਗ਼ਜ਼ਲ

***-ਨਵਗੀਤ ਕੌਰ***

ਭਾਵੇਂ ਰੋਇਆਂ ਪੀੜ ਦਿਲੇ ਦੀ ਅੱਥਰੂ ਬਣ ਕੇ ਵਹਿ ਜਾਂਦੀ ਏ।
ਬਹੁਤੀ ਵਾਰੀ ਚੁੱਪ ਵੀ ਦਿਲ ਦੀ ਦਰਦ ਕਹਾਣੀ ਕਹਿ ਜਾਂਦੀ ਏ।
ਏਸੇ ਕਰਕੇ ਮੈਂ ਨਾ ਰੋਵਾਂ ਮੱਠਾ ਮੱਠਾ ਦਰਦ ਰਹੇ,
ਪਰ ਅੱਖੀਆਂ ਚੋਂ ਵਗਦੀ ਗੰਗਾ ਕੋਇਆਂ ਦੇ ਸੰਗ ਖਹਿ ਜਾਂਦੀ ਏ।
ਸਭਨਾਂ ਨੂੰ ਹਮਦਰਦ ਸਮਝ ਕੇ ਗਲ੍ਹ ਵਿੱਚ ਬਾਹਾਂ ਕੀਕਰ ਪਾਵਾਂ,
ਚਾਰ ਚੁਫੇਰੇ ਲਛਮਣ ਰੇਖਾ, ਕੰਡਿਆਂ ਸੰਗ ਜਿੰਦ ਖਹਿ ਜਾਂਦੀ ਏ।
ਭੁੱਲ ਬੈਠੀ ਸਾਂ ਹਰ ਇਕ ਦੇ ਨੈਣਾਂ ਵਿੱਚ ਬੈਠੇ ਆਪਣੇ ਵਿੱਛੜੇ,
ਨਿੱਤਰੇ ਪਾਣੀਆਂ ਥੱਲੇ ਮਿੱਟੀ ਹੌਲੀ ਹੌਲੀ ਬਹਿ ਜਾਂਦੀ ਏ।
ਸੂਰਜ ਦੀ ਮੈਂ ਚਾਹਾਂ ਧੁੱਪ ਨੂੰ ਬੱਦਲਾਂ ਦੀ ਵੀ ਛਾਂ ਨੂੰ ਮਾਣਾਂ,
ਹਰ ਮੌਸਮ ਦੀ ਮਾਰ ਹਮੇਸਾ ਸਿਦਕੀ ਜਿੰਦੜੀ ਸਹਿ ਜਾਂਦੀ ਏ।
ਆਪਣੇ ਅੰਦਰ ਦੀਵਾ ਧਰੀਏ, ਅੰਮੜੀ ਬਾਬਲ ਵੱਲੋਂ ਮਿਲਿਆ,
ਕਾਲਖ ਦੀ ਕੰਧ ਹਿੰਮਤ ਕਰਿਆਂ ਚਾਨਣ ਹੋਇਆਂ ਢਹਿ ਜਾਂਦੀ ਏ।
ਨੀਝ ਲਗਾ ,ਪਲਕ ਦੇ ਪੱਤੇ ਹੌਲੀ ਹੌਲੀ ਪੱਖੀਆਂ ਝੱਲਦੇ,
ਅੱਖ ਦੀ ਪੁਤਲੀ ਸਦਕਾ ਸਾਡੀ ਨਜਰ ਸਲਾਮਤ ਰਹਿ ਜਾਂਦੀ ਏ।

# ਗਿਆਨ ਮਾਰਤੰਡ ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ

-ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ

ਚੰਦਨ ਦੇ ਦਰੱਖਤ ਕੋਲ ਜਿਹੜੇ ਹੋਰ ਦਰੱਖਤ ਹੁੰਦੇ ਹਨ, ਚੰਦਨ ਦੀ ਛੋਹ ਪ੍ਰਾਪਤ ਕਰਕੇ ਉਹ ਵੀ ਚੰਦਨ ਵਰਗੇ ਹੋ ਜਾਂਦੇ ਹਨ। ਕਈ ਮਨੁੱਖ ਚੰਦਨ ਦੇ ਰੁੱਖ ਵਾਂਗ ਸੰਸਾਰ ਵਿੱਚ ਸ਼ੁਭ ਗੁਣਾਂ ਰੂਪੀ ਮਹਿਕ ਖਿਲਾਰਦੇ ਹਨ। ਜਿੰਨਾਂ ਦੀ ਛੋਹ ਪ੍ਰਾਪਤ ਕਰਕੇ ਸਾਧਾਰਣ ਮਨੁੱਖ ਵੀ ਗਿਆਨਵਾਨ ਹੋ ਜਾਂਦੇ ਹਨ। ਐਸੇ ਗੁਣੀ ਜਨਾਂ ਵਿੱਚੋਂ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲਿਆਂ ਦਾ ਨਾਮ ਸਲਾਹੁਣਯੋਗ ਹੈ।



ਸੰਤ ਗਿਆਨੀ ਗੁਰਵਿੰਦਰ ਸਿੰਘ ਜੀ

ਸੰਤ ਗਿਆਨੀ ਗੁਰਵਿੰਦਰ ਸਿੰਘ ਨੰਗਲੀ ਵਾਲਿਆਂ ਦਾ ਜਨਮ ਨੰਗਲੀ ਨਗਰ ਵਿਖੇ ਸਰਦਾਰ ਕਸ਼ਮੀਰ ਸਿੰਘ ਦੇ ਘਰ ਮਾਤਾ ਨਰਿੰਦਰ ਕੌਰ ਦੀ ਕੁੱਖੋਂ 8 ਚੇਤ ਸਾਲ 1990 ਈ. ਵਿੱਚ ਹੋਇਆ। ਗਿਆਨੀ ਜੀ ਬਚਪਨ ਤੋਂ ਰੱਬੀ ਭਜਨ ਬੰਦਗੀ ਤੇ ਵਿੱਦਿਆ ਦੀ ਸੂਝ ਬੂਝ ਰੱਖਣ ਵਾਲੇ ਮਹਾਂਪੁਰਖ ਹਨ। ਗਿਆਨੀ ਜੀ ਦੇ ਜਨਮ ਤੋਂ ਪਹਿਲਾਂ ਉਨ੍ਹਾਂ ਦੇ ਨਾਨਾ ਜੀ ਜੱਥੇਦਾਰ ਬਾਬਾ ਜੋਗਿੰਦਰ ਸਿੰਘ ਨਿਹੰਗ ਸਿੰਘ ਜੀ ਨੇ ਮਿਸਲ ਸ਼ਹੀਦਾਂ ਤਰਨਾ ਦਲ ਦੇ 12ਵੇਂ ਜੱਥੇਦਾਰ ਸਚਖੰਡ ਵਾਸੀ ਬਾਬਾ ਬਿਸ਼ਨ ਸਿੰਘ ਜੀ ਪਾਸੋਂ ਅਰਦਾਸਾ ਕਰਵਾਇਆ ਜਿਸ ਕਰਕੇ ਗਿਆਨੀ ਜੀ ਦਾ ਜਨਮ ਹੋਇਆ।

ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੇ ਗੁਰਮਤਿ ਦੀ ਮੁੱਢਲੀ ਵਿੱਦਿਆ ਸਭ ਤੋਂ ਪਹਿਲਾਂ ਆਪਣੇ ਨਗਰ ਦੇ ਹੀ ਪੂਰਨ ਬਿਬੇਕੀ, ਸਤਿਗੁਰਾਂ ਤੇ ਦ੍ਰਿੜ ਨਿਸ਼ਚਾ ਤੇ ਭਰੋਸਾ ਰੱਖਣ ਵਾਲੇ ਮਹਾਨ ਸਿਦਕੀ ਗੁਰਸਿੱਖ ਬਾਬਾ ਅਮਰ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਤੇ ਫਿਰ ਦਮਦਮੀਂ ਟਕਸਾਲ ਦੇ ਮਹਾਨ ਉਸਤਾਦਾਂ ਮੌਜੂਦਾ ਮਹਾਂਪੁਰਖਾਂ ਤੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ। ਗਿਆਨੀ ਜੀ ਨੇ ਜੱਥੇ ਵਿੱਚ ਰਹਿ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਅਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੱਯੇ ਦੀ ਸੰਥਿਆ ਪ੍ਰਾਪਤ ਕੀਤੀ। ਗਿਆਨੀ ਜੀ ਨੇ ਜੱਥੇ ਵਿੱਚ ਰਹਿ ਕੇ ਗੁਰਮਤਿ ਤੇ ਵੇਦਾਂਤ ਦੇ ਗ੍ਰੰਥਾਂ ਦੀ ਵਿੱਦਿਆ ਵੀ ਪ੍ਰਾਪਤ ਕੀਤੀ ਜਿੰਨਾਂ 'ਚ ਸ੍ਰੀ ਗੁਰੂ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਸ੍ਰੀ ਗੁਰੂ ਪੰਥ ਪ੍ਰਕਾਸ਼, ਅਧਿਆਤਮ ਪ੍ਰਕਾਸ਼, ਵਿਚਾਰ ਮਾਲਾ, ਸਾਰਕੁਤਾਵਲੀ ਭਾਵਰਸਾਮ੍ਰਿਤ, ਚਾਣਕਿਆ ਰਾਜਨੀਤੀ, ਪਿੰਗਲ ਇਤਿਹਾਸਕ ਗ੍ਰੰਥਾਂ ਦਾ ਅਧਿਐਨ ਕੀਤਾ। ਹਜ਼ੂਰੀ ਟਕਸਾਲ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਗਿਆਨੀ ਹਰਦੀਪ ਸਿੰਘ ਜੀ ਪਾਸੋਂ ਜ਼ਫ਼ਰਨਾਮਾ ਦੀ ਦੁਬਾਰਾ ਸੰਥਿਆ ਕੀਤੀ ਅਤੇ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਦੀ ਸੰਥਿਆ ਵੀ ਕੀਤੀ। ਨਿਰਮਲੇ ਸੰਤਾਂ ਵਿੱਚੋਂ ਸੰਤ ਤੇਜਾ ਸਿੰਘ ਜੀ ਖੁੱਡੇ ਵਾਲਿਆਂ, ਅਚਾਰੀਆ ਪ੍ਰਸ਼ਪਰਾਜ ਜੀ ਤੇ ਸੁਆਮੀ ਨਿਰਮਲ ਚੇਤਨ ਜੀ ਪਾਸੋਂ ਅਧਿਆਤਮ ਪ੍ਰਕਾਸ਼, ਵੈਰਾਗਸ਼ੱਤਕ ਪ੍ਰਬੋਧ ਚੰਦਰ ਨਾਟਕ, ਵਿਚਾਰ ਚੰਦ੍ਰੋਦੈ, ਵੀਚਾਰ ਸਾਗਰ, ਆਦਿਕ ਅਤੇ ਸੰਸਕ੍ਰਿਤ ਦੀ ਮੁੱਢਲੀ ਵਿੱਦਿਆ ਦਾ ਅਧਿਐਨ ਕੀਤਾ। ਮੌਲਵੀ ਅਤੀਕ ਅਹਿਮਦ ਜੀ ਪਾਸੋਂ ਗਿਆਨੀ ਜੀ ਨੇ ਫ਼ਾਰਸੀ ਅਤੇ ਅਰਬੀ ਵਾਲੇ ਸ਼ਬਦਾਂ ਦੇ ਅਰਥ ਪੜ੍ਹੇ।

ਇੰਜ ਗਿਆਨੀ ਜੀ ਨੇ ਗੁਣੀ ਜਨਾਂ ਮਹਾਂਪੁਰਸ਼ਾਂ ਪਾਸ ਰਹਿ ਕੇ ਉੱਚ ਦਰਜੇ ਦੀ ਵਿੱਦਿਆ ਹਾਸਲ ਕੀਤੀ ਤੇ ਹੁਣ ਸਮੁੱਚੇ ਪੰਥ ਵਿੱਚ ਗਿਆਨੀ ਜੀ ਗੁਰਮਤਿ ਦੀ ਵਿੱਦਿਆ ਪੜ੍ਹਾਉਣ ਦੇ ਨਾਲ-ਨਾਲ ਗੁਰਸਿੱਖੀ ਦਾ ਮਹਾਨ ਪ੍ਰਚਾਰ ਕਰ ਰਹੇ ਹਨ। ਜਦ ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆਏ ਤਾਂ ਕਲਗੀਧਰ ਜੀ ਨੇ ਭਾਈ ਨੰਦ ਲਾਲ ਜੀ ਦੇ ਬੰਦਗੀਨਾਮਾ ਗ੍ਰੰਥ ਦਾ ਨਾਂਅ ਬਦਲ ਕੇ ਜ਼ਿੰਦਗੀਨਾਮਾ ਰੱਖ ਦਿੱਤਾ ਅਤੇ ਨਾਲ ਹੀ ਜ਼ਿੰਦਗੀਨਾਮਾ ਸਿੰਘਾਂ ਨੂੰ ਪੜ੍ਹਾਉਣ ਦਾ ਹੁਕਮ ਦਿੱਤਾ। ਭਾਈ ਸਾਹਿਬ ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਖਸ਼ਿਸ਼ਾਂ ਪ੍ਰਾਪਤ ਕਰਕੇ ਸਿੰਘਾਂ ਨੂੰ ਫ਼ਾਰਸੀ ਪੜ੍ਹਾਉਣ ਦੀ ਸੇਵਾ ਕਰਦੇ ਰਹੇ। ਭਾਈ ਸਾਹਿਬ ਤੋਂ ਬਾਅਦ ਉਨ੍ਹਾਂ ਦੀ ਬਾਣੀ ਦੇ ਅਰਥ ਸੀਨਾ ਬਸੀਨਾ ਵਿਰਲੇ ਵਿਰਲੇ ਮਹਾਂਪੁਰਖ ਪੰਥ ਵਿੱਚ ਪੜ੍ਹਾਉਂਦੇ ਰਹੇ। ਜ਼ਿੰਦਗੀਨਾਮਾ ਦੇ ਟੀਕਾਕਾਰ ਸੰਤ ਖ਼ਾਲਸਾ ਸਰੂਪ ਸਿੰਘ ਜੀ ਲਿਖਦੇ ਹਨ ਕਿ ਭਾਈ ਸਾਹਿਬ ਭਾਈ ਨੰਦ ਲਾਲ ਜੀ ਤੋਂ ਵਿੱਦਿਆ ਪੜ੍ਹਾਉਣ ਦੀ ਇੱਕ ਸੰਪ੍ਰਦਾ ਵੀ ਚੱਲੀ। ਜਿਵੇਂ ਕਿ

1. ਭਾਈ ਮਨੀ ਸਿੰਘ ਜੀ
2. ਭਾਈ ਦੀਵਾਨ ਸਿੰਘ ਜੀ
3. ਭਾਈ ਗੁਰਦਿਆਲ ਸਿੰਘ ਜੀ
4. ਗਿ: ਗੁਰਬਖਸ਼ ਸਿੰਘ ਜੀ
5. ਭਾਈ ਅਮਰ ਸਿੰਘ ਜੀ
6. ਭਾਈ ਰਾਮ ਸਿੰਘ ਜੀ
7. ਭਾਈ ਹਜ਼ੂਰਾ ਸਿੰਘ ਜੀ
8. ਗਿ: ਬਖਸ਼ੀਸ਼ ਸਿੰਘ ਜੀ
9. ਸੰਤ ਖ਼ਾਲਸਾ ਗਿ: ਸਰੂਪ ਸਿੰਘ ਜੀ

ਗਿਆਨੀ ਸਰੂਪ ਸਿੰਘ ਜੀ ਤੋਂ ਬਾਅਦ ਬਾਬਾ ਦਇਆ ਸਿੰਘ ਜੀ ਨਿਹੰਗ ਸਿੰਘ ਅਤੇ ਬਾਬਾ ਕਰਤਾਰ ਸਿੰਘ ਜੀ ਨਿਹੰਗ ਸਿੰਘ ਜੀ ਮੋਟਾ ਅੱਖਰ ਇਸ ਬਾਣੀ ਨੂੰ ਪੜ੍ਹਾਉਣ ਦੀ ਸੇਵਾ ਸਮੇਂ

ਨਾਲ ਕਰਦੇ ਰਹੇ। ਅੱਜਕਲ੍ਹ ਓਸੇ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ, ਸਿੰਘ ਸਾਹਿਬ ਜੱਥੇਦਾਰ ਬਾਬਾ ਗੱਜਣ ਸਿੰਘ ਜੀ ਦੀ ਆਗਿਆ ਅਨੁਸਾਰ ਸਮਾਧਾ ਬਾਬਾ ਨੌਧ ਸਿੰਘ ਜੀ ਗੁਰਮਤਿ ਵਿਦਿਆਲੇ, ਮੀਰੀ-ਪੀਰੀ ਅਕੈਡਮੀ ਅਤੇ ਭਾਈ ਨੰਦ ਲਾਲ ਜੀ ਗੁਰਮਤਿ ਵਿਦਿਆਲਾ ਸ੍ਰੀ ਸਰਬਲੋਹ ਬੁੰਗਾ ਨੰਗਲੀ ਇਤਿਹਾਸਿਕ ਵਿਦਿਆਲਿਆਂ ਮਹਾਂ ਵਿਦਿਆਲਿਆਂ ਵਿੱਚ ਪੜ੍ਹਾ ਰਹੇ ਹਨ। ਗਿਆਨੀ ਜੀ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਨਾਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਸਮ ਗ੍ਰੰਥ ਸਾਹਿਬ ਜੀ, ਸ੍ਰੀ ਸਰਬਲੋਹ ਦੀ ਬਾਣੀ ਅਤੇ ਇਤਿਹਾਸਕ, ਵੇਦਾਂਤਿਕ, ਪਿੰਗਲ, ਵਿਆਕਰਣ ਆਦਿਕ ਦੇ ਗ੍ਰੰਥ ਵੀ ਪੜ੍ਹਾ ਰਹੇ ਹਨ।

**ਜੱਥਾ ਨੰਗਲੀ ਵਿੱਚ ਵਿੱਦਿਆ ਪੜ੍ਹਨ ਵਾਲੇ ਸਿੰਘਾਂ ਦੇ ਨਿਯਮ**

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ, ਅਤੇ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ ਬਾਣੀ ਉੱਪਰ ਇੱਕ ਸਮਾਨ ਸ਼ਰਧਾ ਰੱਖਦਾ ਹੋਵੇ।
2. ਰੋਜ਼ਾਨਾ ਘੱਟੋ ਘੱਟ 10 ਬਾਣੀਆਂ ਦਾ ਨੇਮੀ ਹੋਵੇ। 7 ਬਾਣੀਆਂ ਨਿੱਤਨੇਮ ਅਤੇ 3 ਬਾਣੀਆਂ (ਸ਼ਬਦ ਹਜ਼ਾਰੇ ਆਦਿ, ਦਸਮ ਅਤੇ ਆਰਤੀ)
3. ਨਿੱਤਨੇਮ ਤੋਂ ਇਲਾਵਾ ਰੋਜ਼ਾਨਾ ਘੱਟੋ ਘੱਟ ਇੱਕ ਅਠੋਤ੍ਰੀ ਮਾਲਾ ਗੁਰਮੰਤ੍ਰ ਅਤੇ ਮੂਲਮੰਤ੍ਰ ਦੀ ਕਰੇ।
4. ਭਾਈ ਗੁਰਦਾਸ ਸਾਹਿਬ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਜਾਣ ਸ਼ਰਧਾ ਭਾਵਨਾ ਰੱਖੇ।
5. ਗੁਰ ਇਤਿਹਾਸ ਉੱਪਰ ਪੂਰਨ ਸ਼ਰਧਾ ਰੱਖੇ।
6. ਸਦਾ ਪੰਜ ਕੱਕਿਆਂ (ਕੇਸ ਸਮੇਤ ਕੇਸਕੀ, ਕੰਘਾ, ਕਛਹਿਰਾ, ਕੜਾ, ਕ੍ਰਿਪਾਨ) ਦਾ ਧਾਰਨੀ ਹੋਵੇ।
7. ਰੋਜ਼ਾਨਾ ਦੀ ਸੰਥਿਆ ਘੱਟੋ ਘੱਟ ਪੰਜ ਵਾਰੀ ਪੜ੍ਹੇ ਅਤੇ ਵੱਧ ਤੋਂ ਵੱਧ ਪੰਝੀ ਵਾਰ ਪੜ੍ਹੇ।
8. ਗੁਰ ਤਖ਼ਤਾਂ, ਗੁਰਧਾਮਾਂ, ਅਤੇ ਸ਼ਹੀਦ ਗੰਜਾਂ ਦਾ ਆਪਣੇ ਮਨ ਵਿੱਚ ਸਤਿਕਾਰ ਰੱਖੇ।
9. ਨਿਸ਼ਾਨ ਸਾਹਿਬ ਨੂੰ ਸਿੱਖੀ ਦਾ ਧ੍ਵਜ ਜਾਣ ਕੇ ਸਦਾ ਹੀ ਨਮਸਕਾਰ ਕਰੇ।
10. ਗੁਰ ਮਰਯਾਦਾ ਨੂੰ ਭਾਵਨਾ ਨਾਲ ਮੰਨੇ ਅਤੇ ਆਪਣੀ ਜ਼ਿੰਦਗੀ ਵਿੱਚ ਧਾਰਨ ਕਰੇ।
11. ਵਿੱਦਿਆ ਗੁਰੂ (ਉਸਤਾਦ) ਦਾ ਪੂਰਨ ਸਤਿਕਾਰ ਕਰੇ।
12. ਦੂਸਰੇ ਮੱਤਾਂ ਦਾ ਸਤਿਕਾਰ ਕਰੇ ਅਤੇ ਦੂਜੇ ਮੱਤਾਂ ਦੇ ਗ੍ਰੰਥ ਵੀ ਪੜ੍ਹੇ।
13. ਆਲਸੀ, ਚਰਿੱਤਰ ਹੀਣ, ਤੇ ਕੁਕਰਮੀ ਨਾ ਹੋਵੇ।
14. ਸਦਾ ਪੰਜ ਹਾਹਿਆਂ (ਹਜ਼ਾਮਤ, ਹੁੱਕਾ, ਹਲਾਲ, ਹਰਾਮ, ਹਿਨਾ) ਤੋਂ ਬਚ ਕੇ ਰਹੇ।
15. ਪੜ੍ਹੀ ਹੋਈ ਵਿੱਦਿਆ ਨੂੰ ਅੱਗੇ ਵੰਡੇ।

**ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਪਾਸੋਂ ਵਿੱਦਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਦੇ ਨਾਮ**

ਗਿਆਨੀ ਜੀ ਨੇ ਆਪਣੇ ਛੋਟੇ ਜਹੇ ਜੀਵਨ ਕਾਲ ਵਿੱਚ ਬਹੁਤ ਸਾਰੇ ਵਿਦਿਆਰਥੀ ਪੜ੍ਹਾਏ ਹਨ। ਜਿੰਨ੍ਹਾਂ ਦੀ ਨਮੂਨੇ ਮਾਤਰ ਸੂਚੀ ਇਸ ਪ੍ਰਕਾਰ ਹੈ–ਉਸਤਾਦ ਗਿਆਨੀ ਧਰਮ ਸਿੰਘ ਜੀ ਖਡੂਰ ਸਾਹਿਬ ਵਾਲੇ, ਗਿ: ਜਸਬੀਰ ਸਿੰਘ ਜੀ ਕੋਹਾਲਾ (ਲਿਖਾਰੀ), ਗਿ: ਬਲਕਾਰ ਸਿੰਘ ਜੀ ਮੜ੍ਹੀਆਂਵਾਲ ਵਾਲੇ, ਗਿ: ਪ੍ਰਭਜੋਤ ਸਿੰਘ ਜੀ ਘੱਗਾ, ਗਿ: ਗੁਰਜੰਟ ਸਿੰਘ ਬੈਕਾਂ, ਗਿ: ਜੋਬਨਜੀਤ ਸਿੰਘ ਜੀ ਧਰਦੇਓ, ਗਿਆਨੀ ਦੀਪ ਸਿੰਘ ਪਾਉਂਟਾ ਸਾਹਿਬ, ਗਿ: ਜਗਮੋਹਨ ਸਿੰਘ ਡੇਰੀਵਾਲ ਗੜ੍ਹਵਈ, ਗਿ: ਬਲਜਿੰਦਰ ਸਿੰਘ ਸ਼ਾਹਕੋਟ, ਗਿ: ਸੁਖਜਿੰਦਰ ਸਿੰਘ ਸ਼ਾਹਕੋਟ, ਗਿ: ਗਗਨਦੀਪ ਸਿੰਘ ਰਾਜਪੁਰਾ, ਗਿ: ਜਗਤਗੁਰੂ ਸਿੰਘ ਜੀ ਮੀਰੀ ਪੀਰੀ ਅਕੈਡਮੀ U.S.A., ਗਿ: ਪ੍ਰੇਮਪਾਲ ਸਿੰਘ ਜੀ ਇਟਲੀ, ਗਿ: ਕੁਲਜੀਤ ਸਿੰਘ ਜੀ ਰੰਘੜਵਾਲ, ਗਿ: ਸ਼ੇਰ ਸਿੰਘ ਜੀ ਸ਼ਹੀਦੀ ਬਾਗ਼, ਗਿ: ਬੀਰਬਲ ਸਿੰਘ ਜੀ ਸ਼ਹੀਦੀ ਬਾਗ਼, ਗਿ: ਬੇਅੰਤ ਸਿੰਘ ਜੀ ਸ੍ਰੀ ਮੁਕਤਸਰ ਸਾਹਿਬ, ਗਿ: ਬੂਟਾ ਸਿੰਘ U.P., ਗਿ: ਸੁਖਬੀਰ ਸਿੰਘ ਜੀ ਘੋਲੀਆ, ਗਿ: ਹਰੀ ਸਿੰਘ ਨਿੱਝਰ, ਗਿ: ਸੋਨਦੀਪ ਸਿੰਘ ਨੰਗਲੀ, ਗਿ: ਸਤਵਿੰਦਰ ਸਿੰਘ ਯੂ.ਪੀ., ਗਿ: ਕੁਲਦੀਪ ਸਿੰਘ ਜੀ ਢੁੱਢੀਕੇ (ਕਨੇਡਾ), ਗਿ: ਬਲਜੀਤ ਸਿੰਘ ਰਾਏਕੋਟ, ਗਿ: ਬਲਦੀਪ ਸਿੰਘ ਯੂ.ਕੇ., ਗਿ: ਗੁਰਪਿੰਦਰ ਸਿੰਘ ਹਰਚੋਵਾਲ, ਗਿ: ਲਵਪ੍ਰੀਤ ਸਿੰਘ ਯੂ.ਪੀ., ਗਿ: ਨਰਿੰਦਰ ਸਿੰਘ ਯੂ.ਪੀ., ਗਿ: ਦਵਿੰਦਰ ਸਿੰਘ ਯੂ.ਕੇ., ਗਿ: ਸਿਮਰਨਜੀਤ ਸਿੰਘ ਕਿਲ੍ਹਾ ਮੇਘਾ, ਗਿ: ਅਰਮਿੰਦਰ ਸਿੰਘ ਜੀ, ਗਿ: ਮੇਜਰ ਸਿੰਘ ਜੀ, ਗਿ: ਰਵਿੰਦਰ ਸਿੰਘ ਜੀ ਰਾਜਸਥਾਨ, ਗਿ: ਰਾਜਬੀਰ ਸਿੰਘ ਰਜੋਆ, ਗਿ: ਜੋਬਨਪ੍ਰੀਤ ਸਿੰਘ ਜੀ ਗਬਰੂ, ਗਿ: ਦੁਰਲੱਭ ਸਿੰਘ ਜੀ ਯੂ.ਪੀ., ਗਿ: ਪਰਮਜੀਤ ਸਿੰਘ ਨੰਗਲੀ, ਗਿ: ਜਤਿੰਦਰ ਸਿੰਘ ਧੂੰਦਾਂ, ਗਿ: ਗੁਰਵਿੰਦਰ ਸਿੰਘ ਧੂੰਦਾਂ, ਗਿ: ਮਹਿਤਾਬ ਸਿੰਘ ਤਲਵੰਡੀ ਦਸੌਂਦਾ ਸਿੰਘ, ਗਿ: ਹਰੀ ਸਿੰਘ ਨਿੱਝਰ, ਗਿ: ਗੁਰਪ੍ਰਤਾਪ ਸਿੰਘ ਜੀ, ਗਿ: ਜਰਨੈਲ ਸਿੰਘ ਹਰਿਆਣਾ, ਗਿ: ਹਰਦੀਪ ਸਿੰਘ ਜੀ ਰਾਜਸਥਾਨ, ਗਿ: ਦਵਿੰਦਰ ਸਿੰਘ ਜੀ ਬੰਡਾਲਾ, ਗਿ: ਸਰੂਪ ਸਿੰਘ, ਗਿਆਨੀ ਮੇਜਰ ਸਿੰਘ, ਗਿ: ਜੋਬਨ ਸਿੰਘ, ਗਿ: ਗੁਰਪ੍ਰਤਾਪ ਸਿੰਘ, ਗਿ: ਗੁਰਦੀਪ ਸਿੰਘ ਜੀ ਦੇਗੀਆਂ, ਗਿ: ਜਸਪ੍ਰੀਤ ਸਿੰਘ ਜੀ, ਉਸਤਾਦ ਗਿ: ਵਰਿਆਮ ਸਿੰਘ ਜੀ, ਗਿ: ਪਰਸ਼ੋਤਮ ਸਿੰਘ ਜੀ, ਗਿ: ਖੜਕ ਸਿੰਘ ਜੀ, ਗਿਆਨੀ ਜਸਪਾਲ ਸਿੰਘ ਸ਼ਹਿਨਸ਼ਾਹ, ਗਿ: ਤਰਲੋਚਨ ਸਿੰਘ ਕਪੂਰੇ ਮੋਗਾ, ਗਿ: ਕੁਲਜੀਤ ਸਿੰਘ ਰੰਘੜ ਨੰਗਲ, ਗਿ: ਗਗਨਦੀਪ ਸਿੰਘ ਭੰਬੋਈ, ਗਿ: ਗਗਨਦੀਪ ਸਿੰਘ ਪਟਿਆਲਾ, ਗਿ: ਸੁਰਜੀਤ ਸਿੰਘ ਜੀ

ਮੰਨਣ, ਗਿ: ਨਿਸ਼ਾਨ ਸਿੰਘ ਭਰਥ (ਤਰਨਾ ਦਲ), ਗਿ: ਹਰਮਨ ਸਿੰਘ, ਭਾਈ ਸੁਪ੍ਰੀਤ ਸਿੰਘ ਜੀ ਅਮਰੀਕਾ, ਗਿ: ਤਰਲੋਚਨ ਸਿੰਘ, ਗਿ: ਨਿਸ਼ਾਨ ਸਿੰਘ ਮੰਡਿਆਲਾ, ਭਾਈ ਅੰਮ੍ਰਿਤਪਾਲ ਸਿੰਘ ਮਲੇਸ਼ੀਆ, ਭਾਈ ਅਸ਼ਵਿੰਦਰ ਸਿੰਘ ਮਲੇਸ਼ੀਆ, ਭਾਈ ਜਸਵਿੰਦਰ ਸਿੰਘ ਜੀ ਮਲੇਸ਼ੀਆ, ਭਾਈ ਗੌਰਵ ਸਿੰਘ ਜੀ, ਨਿਹੰਗ ਸਿੰਘ ਪ੍ਰੇਮ ਸਿੰਘ ਜੀ ਸ੍ਰੀ ਦਮਦਮਾ ਸਾਹਿਬ, ਭਾਈ ਨਿਸ਼ਾਨ ਸਿੰਘ ਜੀ ਮੱਲ੍ਹੀਆਂ, ਭਾਈ ਮਨਜਿੰਦਰ ਸਿੰਘ ਜੀ ਲੋਹਗੜ੍ਹੀਆ, ਭਾਈ ਖੜਕ ਸਿੰਘ ਜੀ ਮਹਿਤਾ ਚੌਂਕ, ਭਾਈ ਅਕਾਸ਼ਦੀਪ ਸਿੰਘ ਅੰਮ੍ਰਿਤਸਰ, ਭਾਈ ਗੁਰਜੀਤ ਸਿੰਘ ਜੀ ਐਗਰੀਕਲਚਰ, ਭਾਈ ਹਰੀ ਸਿੰਘ ਮਹਿਤਾ ਚੌਂਕ, ਭਾਈ ਬਲਜੀਤ ਸਿੰਘ ਕੋਹਾੜ ਵਿੰਡ, ਭਾਈ ਵਰਿੰਦਰ ਸਿੰਘ ਭਲਾਈਪੁਰ, ਭਾਈ ਹਰਪ੍ਰੀਤ ਸਿੰਘ ਭਲਾਈਪੁਰ ਡੋਗਰਾਂ, ਗਿ: ਰਣਜੀਤ ਸਿੰਘ ਜੱਜ, ਭਾਈ ਸਾਹਿਬ ਸਿੰਘ ਬਟਾਲਾ, ਭਾਈ ਗੁਰਬੀਰ ਸਿੰਘ ਗੜ੍ਹੀਆਵਾਲ, ਭਾਈ ਸੁਮੇਰ ਸਿੰਘ ਜੀ ਕੈਲਾਖੁਰਦ, ਭਾਈ ਜੋਰਾਵਰ ਸਿੰਘ, (ਤਰਨਾ ਦਲ) ਭਾਈ ਕਸ਼ਮੀਰ ਸਿੰਘ ਜੀ, ਬਾਬਾ ਕਰਮ ਸਿੰਘ ਜੀ ਨਿਹੰਗ ਸਿੰਘ ਕੋਟ ਈਸੇ ਖਾਂ, ਬਾਬਾ ਆਤਮਾ ਸਿੰਘ ਜੀ ਨਿਹੰਗ ਸਿੰਘ ਘਟਕਾ, ਬਾਬਾ ਹਰਜਿੰਦਰ ਸਿੰਘ ਜੀ ਮਹਾਂਕਾਲ ਭਰਥ, ਗਿ: ਰਿਪਨਦੀਪ ਸਿੰਘ ਢਡਿਆਲਾ, ਗਿਆਨੀ ਗਗਨਦੀਪ ਸਿੰਘ ਭੰਬੋਈ, ਗਿ: ਕਵਲਜੀਤ ਸਿੰਘ ਅਸਟ੍ਰੇਲੀਆ, ਗਿ: ਨਿਸ਼ਾਨ ਸਿੰਘ ਚੱਬਾ, ਗਿ: ਦੀਦਾਰ ਸਿੰਘ ਜੀ ਤਰਨਾ ਦਲ, ਬਾਬਾ ਬਕਾਲਾ, ਗਿ: ਕਿਰਨਵੀਰ ਸਿੰਘ ਨਿਊਜ਼ੀਲੈਂਡ, ਗਿ: ਜੁਗਰਾਜ ਸਿੰਘ ਜੀ ਗੁਰਮਤਿ ਵਿਦਿਆਲਾ ਕੈਰੋਂ, ਗਿ: ਨਵਦੀਪ ਸਿੰਘ ਜੀ, ਗਿ: ਸੁਚਾ ਸਿੰਘ ਜੀ, ਗਿ: ਹਰਸ਼ਦੀਪ ਸਿੰਘ ਜੀ, ਗਿ: ਦਿਲਬਾਗ ਸਿੰਘ ਜੀ, ਗਿ: ਸੁਖਮਨ ਸਿੰਘ ਜੀ ਹਰਿਦੁਆਰ, ਗਿ: ਦਿਲਬਾਗ ਸਿੰਘ ਹਜੂਰ ਸਾਹਿਬ, ਸਕਾਲਰ ਮਨਿੰਦਰ ਸਿੰਘ ਜੀ ਪਟਿਆਲਾ, ਪੀ: ਐਚ: ਡੀ: ਨਿਹੰਗ ਸਿੰਘਾਂ, ਭਾਈ ਸ਼ੇਰ ਸਿੰਘ ਜੀ, ਗੜ੍ਹਵਈ ਬਾਬਾ ਗੱਜਣ ਸਿੰਘ ਜੀ, ਭਾਈ ਸਦਾ ਸਤ ਸਿਮਰਨ ਸਿੰਘ, ਮੀਰੀ ਅਕੈਡਮੀ ਯੂ.ਐਸ.ਏ., ਭਾਈ ਹਿੰਮਤ ਸਿੰਘ ਮੀਰੀ ਪੀਰੀ ਅਕੈਡਮੀ, ਭਾਈ ਗੁਰਪ੍ਰਕਾਸ਼ ਸਿੰਘ ਮੀਰੀ ਪੀਰੀ ਅਕੈਡਮੀ ਯੂ.ਐਸ.ਏ., ਬੀਬੀ ਸ਼ਾਂਤੀ ਕੌਰ ਮੀਰੀ ਪੀਰੀ ਅਕੈਡਮੀ ਯੂ.ਐਸ.ਏ. ਆਦਿਕ ਵਿਦਿਆਰਥੀਆਂ ਵਿੱਚੋਂ ਕੁੱਝ ਥੋੜ੍ਹਾ ਕੁੱਝ ਬਹੁਤਾ ਗਿਆਨੀ ਗੁਰਵਿੰਦਰ ਸਿੰਘ ਜੀ ਪਾਸੋਂ ਪੜ੍ਹੇ ਹਨ। ਇਸ ਤੋਂ ਇਲਾਵਾ ਗਿਆਨੀ ਜੀ ਨੇ ਅਨੇਕਾਂ ਵਿਸ਼ਿਆਂ ਤੇ ਕਥਾ ਕੀਤੀ। ਯੂ ਟਿਊਬ ਤੇ ਸ੍ਰੀ ਸਰਬਲੋਹ ਬੁੰਗਾ ਨੰਗਲੀ ਨਾਮੀ ਚੈਨਲ ਤੇ ਸਰਚ ਕੀਤਿਆਂ ਉਹਨਾਂ ਦੀਆਂ ਅਨੇਕ ਵਿਸ਼ਿਆਂ ਤੇ ਕੀਤੀਆਂ ਹੋਈਆਂ ਕਥਾਵਾਂ ਸੁਣਨ ਨੂੰ ਮਿਲਦੀਆਂ ਹਨ, ਜਿਵੇਂ ਕਿ ਸੰਗਰਾਂਦ ਦੀ ਕਥਾ, ਸਰਬਲੋਹ ਦੀ ਬਾਣੀ ਅਕਾਲ ਉਸਤਤ ਦੀ ਹੀ ਵਿਆਖਿਆ ਹੈ, ਸ੍ਰੀ ਚੌਪਈ ਸਾਹਿਬ ਦੀ ਬਾਣੀ ਦਾ ਕਿਸ ਜਗ੍ਹਾ ਉਚਾਰਣ ਹੋਇਆ। ਕਥਾ ਬਾਬਾ ਜੋਗਿੰਦਰ ਸਿੰਘ ਜੀ, ਸਿਮਰਨ ਕਰਨ ਤੋਂ ਪਹਿਲਾਂ ਪੰਜ ਸ਼ਬਦ ਪੜ੍ਹਨ ਦਾ ਮਹਾਤਮ, ਕਥਾ ਗੁਰੂ ਨਾਨਕ ਦੇਵ ਜੀ, ਸ਼ਹੀਦੀ ਫੌਜਾਂ ਕਿਸ ਤਰ੍ਹਾਂ ਹਾਜ਼ਰ ਹੁੰਦੀਆਂ ਹਨ। ਭਗਉਤੀ ਦੀ ਮਾਲਾ ਦਾ ਮਹਾਤਮ, ਨਾਮ ਦਾ ਮਹਾਤਮ, ਸੌ ਸਾਖੀ ਬਾਰੇ ਜਾਣਕਾਰੀ, ਗਾਇਕ ਸਤਿੰਦਰ ਸਿਰਤਾਜ ਵੱਲੋਂ ਗਾਏ ਜਫ਼ਰਨਾਮੇ ਤੇ ਵੀਚਾਰ, ਸ਼ਸਤਰ ਅਸ਼ਟ ਭੁਜਾ, ਪ੍ਰੇਮ ਭਗਤੀ ਦਾ ਉਪਦੇਸ਼, ਉਗ੍ਰਦੰਤੀ ਦੀ ਬਾਣੀ ਦਾ ਮਹਾਤਮ, ਅੱਖੀਂ ਘੱਟਾ ਮੂੰਹ ਵਿੱਚ ਡੱਟਾ ਦਾ ਮਹਾਤਮ, ਗ੍ਰਿਹਸਤੀਆਂ ਦੀ ਗ੍ਰਿਹਸਤ ਮਰਿਆਦਾ, ਕੀ ਗੁਰਮਤਿ 'ਚ ਫੋਟੋ ਅਤੇ ਮਾਲਾ ਮਨਮਤਿ ਹੈ ! ਇੱਕ ਓਅੰਕਾਰ ਦੀ ਸ਼ਕਤੀ, ਸ੍ਰੀ ਸੁਖਮਨੀ ਸਾਹਿਬ ਦੀ ਬਾਣੀ ਦਾ ਮਹਾਤਮ, ਚੇਤਿ ਗੋਵਿੰਦ ਆਰਾਧੀਐ, ਕਥਾ ਬ੍ਰਹਮ ਕਵਚ, ਸਿੱਖੀ ਦੀ ਰਹਿਤ, ਨਾਮ ਜਪਣ ਦੀ ਲੋੜ ਕਿਉਂ ਹੈ ! ਬ੍ਰਹਮ ਕਵਚ ਬਾਣੀ ਦੇ ਅੱਖਰੀ ਅਰਥ ਇਤਿਆਦਿਕ ਕਥਾਵਾਂ ਗਿਆਨੀ ਗੁਰਵਿੰਦਰ ਸਿੰਘ ਦੀ ਅਵਾਜ਼ ਵਿੱਚ ਸੁਣ ਕੇ ਗੁਰਬਾਣੀ ਬਾਰੇ, ਸਿੱਖ ਇਤਿਹਾਸ ਬਾਰੇ, ਦਸਮ ਬਾਣੀ ਬਾਰੇ ਬਹੁਤ ਸਾਰਾ ਗਿਆਨ ਪ੍ਰਾਪਤ ਹੁੰਦਾ ਹੈ। ਇਸ ਤੋਂ ਇਲਾਵਾ ਗਿਆਨੀ ਗੁਰਵਿੰਦਰ ਸਿੰਘ ਹੁਰਾਂ ਦੀ ਕਲਮ ਤੋਂ ਅਨੇਕਾਂ ਧਾਰਮਿਕ ਤੇ ਗੁਰਬਾਣੀ ਪੁਸਤਕਾਂ ਨੇ ਜਨਮ ਲਿਆ ! ਜਿੰਨਾਂ ਦਾ ਵੇਰਵਾ ਇਸ ਪ੍ਰਕਾਰ ਹੈ।

1. ਗੰਜ ਨਾਮਹ ਦਾ ਟੀਕਾ (ਭਾਈ ਨੰਦ ਲਾਲ ਜੀ)
2. ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦਾ ਬੰਸਾਵਲੀ ਨਾਮਹ
3. ਬ੍ਰਹਮ ਕਵਚ, ਭਗਉਤੀ ਅਸਤੋਤ੍ਰ ਦਾ ਟੀਕਾ
4. ਪੰਥਕ ਸੰਪ੍ਰਦਾਈ ਗੁਰਬਾਣੀ ਉੱਚਾਰਣ ਬੋਧ
5. ਕਾਵਿ ਪ੍ਰਕਾਸ਼ (ਰੂਪ ਦੀਪ ਪਿੰਗਲ ਦਾ ਟੀਕਾ)
6. ਤਵਾਰੀਖ ਨਿਹੰਗ ਸਿੰਘਾਂ (ਨਿਹੰਗ ਸਿੰਘਾਂ ਦਾ ਗੌਰਵਮਈ ਇਤਿਹਾਸ)
7. ਸੰਖੇਪ ਜੀਵਨ ਗੁਰੂ ਨਾਨਕ ਦੇਵ ਜੀ
8. ਬਾਬਾ ਸੁਧਾ ਸਿੰਘ ਜੀ ਦਾ ਸੰਖੇਪ ਜੀਵਨ
9. ਵਿਚਾਰ ਮਾਲਾ ਦਾ ਸੰਪਰਦਾਈ ਬਾਲ-ਬੋਧਨੀ ਟੀਕਾ (ਸਟੀਕ)

ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ ਮਹਾਨ ਸ਼ਖਸੀਅਤ ਹਨ। ਗੁਰਬਾਣੀ, ਅਰਥ, ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸੰਥਿਆ ਲੈਣ ਵਾਸਤੇ ਤੇ ਹੋਰ ਧਾਰਮਿਕ ਅਧਿਆਤਮਕ ਗ੍ਰੰਥਾਂ ਦੀ ਸੰਥਿਆ ਪ੍ਰਾਪਤ ਕਰਨ ਵਾਸਤੇ ਸਾਨੂੰ ਗਿਆਨੀ ਜੀ ਵਰਗੇ ਮਹਾਂਪੁਰਖਾਂ ਤੋਂ ਸਿੱਖਣ ਦੀ ਬਹੁਤ ਸਖਤ ਲੋੜ ਹੈ !

ਸ੍ਰੀ ਭੈਣੀ ਸਾਹਿਬ
ਸੰਪਰਕ: 94636-60990

# ਹਉਮੈ ਦੀਰਘ ਰੋਗੁ ਹੈ



**-ਲਖਵਿੰਦਰਪਾਲ ਸਿੰਘ ਖਾਲਸਾ, ਸਮਰਾਲਾ**

ਮਨੁੱਖਾ ਜੀਵਨ ਵਿੱਚ ਹਉਮੈ ਦੀ ਕੰਧ ਨੇ ਪ੍ਰਮਾਤਮਾ ਅਤੇ ਆਤਮਾ 'ਚ ਅੰਤਰ ਪਾਇਆ ਹੋਇਆ ਹੈ। ਮੈਂ-ਮੈਂ ਜਾਂ ਮੇਰੀ-ਮੇਰੀ ਦੀ ਰੱਟ ਮਨੁੱਖੀ ਬਿਰਤੀ (ਸੋਚ) ਨੂੰ ਵੱਖਰੀ ਹੋਂਦ ਤਸਲੀਮ ਕਰਨ ਦਾ ਅਹਿਸਾਸ ਕਰਵਾ ਦਿੰਦੀ ਹੈ। ਇਸ ਬਿਰਤੀ ਨੂੰ ਮਾਇਆ ਹੋਰ ਪ੍ਰਚੰਡ ਕਰ ਦਿੰਦੀ ਹੈ। ਇਸ ਕਰਕੇ ਮਨੁੱਖੀ ਬਿਰਤੀ ਦੂਜੇ ਭਾਉ ਵਿੱਚ ਲੱਗ ਜਾਂਦੀ ਹੈ। ਤਥਾ ਗੁਰ ਫੁਰਮਾਨ ਹੈ।

ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ, ਭਾਉ ਦੂਜਾ ਲਾਇਆ॥
ਕਹੈ ਨਾਨਕ ਗੁਰ ਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿੱਚੇ ਮਾਇਆ ਪਾਇਆ॥ ***(ਰਾਮਕਲੀ ਮ: ੩ ਅਨੰਦ ਸਾਹਿਬ ਪੰਨਾ 921)***

ਹਉਮੈ ਅਤੇ ਮਾਇਆ ਦਾ ਸੰਬੰਧ ਵੀ ਬੜਾ ਗੂੜ੍ਹਾ ਹੈ, ਬੜਾ ਪੱਕਾ ਹੈ। ਇਸ ਲਈ ਮਾਇਆ ਦੇ ਸੰਕਲਪ ਨੂੰ ਵੀ ਵਿਚਾਰ ਕੇ ਇਸ ਹਉਮੈ ਦੀ ਬਿਮਾਰੀ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਇਹ ਮਾਇਆ ਕੀ ਹੈ ਇਸ ਦੇ ਵਸ ਵਿੱਚ ਮਨੁੱਖ ਕੀ ਕੁਝ ਕਰਦਾ ਹੈ। ਜਿਵੇਂ ਦੁੱਖ ਤੋਂ ਛੁਟਕਾਰਾ ਅਤੇ ਸੁੱਖ ਦੀ ਆਸ ਰੂਪੀ ਮਾਇਆ ਵਿੱਚ ਮਨੁੱਖ ਫਸ ਜਾਂਦਾ ਹੈ। ਸਾਰੀ ਉਮਰ ਦੁੱਖ ਦੇ ਪ੍ਰਛਾਵੇ ਤੋਂ ਬਚਣ ਦੀ ਕੋਸ਼ਿਸ਼ ਕਰਦਾ ਹੈ ਅਤੇ ਹਰ ਪਲ ਸੁੱਖ ਦੇ ਪਲ ਦੀ ਉਮੀਦ ਰੱਖਦਾ ਹੈ। ਗੁਰੂ ਜੀ ਦਾ ਫੁਰਮਾਨ ਹੈ।

ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ॥ ***(ਸਿਰੀ ਰਾਗ ਮ:੩ ਪੰਨਾ 66-67)***

ਮਾਇਆ ਦੀ ਹਉਮੈ ਸਾਰੇ ਸੰਸਾਰ ਨੂੰ, ਆਪਣੇ ਵਸ ਕਰਨ ਦੀ ਸਮਰੱਥਾ ਰੱਖਦੀ ਹੈ। ਇਸ ਅਸਰ ਹੇਠ ਮਨੁੱਖ ਪ੍ਰਮਾਤਮਾ ਨੂੰ ਵਿਸਾਰ ਦਿੰਦਾ ਹੈ ਅਤੇ ਰੋਜ਼ ਰੋਜ਼ ਹੋਰ ਇਸ ਵਿੱਚ ਫਸਦਾ ਜਾਂਦਾ ਹੈ। ਇਹ ਨਾ ਹੀ ਮਾਰੀ ਜਾ ਸਕਦੀ ਹੈ ਅਤੇ ਨਾ ਹੀ ਆਪ ਮਰਦੀ ਹੈ ਅਤੇ ਨਾ ਕਿਸੇ ਦੁਕਾਨ ਜਾਂ ਹੱਟੀ ਤੋਂ ਇਹ ਵੇਚੀ ਜਾ ਸਕਦੀ ਹੈ। ਸਗੋਂ ਇਸ ਨੂੰ ਗੁਰੂ ਸ਼ਬਦ ਨਾਲ ਸਾੜਨ ਨਾਲ ਹੀ ਇਹ ਜੀਵ ਅੰਦਰੋਂ ਮੁਕਦੀ ਹੈ। ਇਸ ਦੇ ਸੜਨ ਨਾਲ ਮਨ ਪਵਿੱਤਰ ਹੋ ਜਾਂਦਾ ਹੈ ਅਤੇ ਪ੍ਰਮਾਤਮਾ ਦੇ ਨਾਮ ਦਾ ਵਾਸ ਹੋ ਜਾਂਦਾ ਹੈ।

ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ॥
ਨਾ ਇਹ ਮਾਰੀ ਨ ਮਰੈ, ਨਾ ਇਹ ਹਟਿ ਵਿਕਾਇ
ਗੁਰ ਕੈ ਸਬਦਿ ਪਰਜਾਲੀਐ, ਤਾ ਇਹ ਵਿਚਹੁ ਜਾਇ
ਤਨੁ ਮਨੁ ਹੋਵੈ ਉਜਲਾ, ਨਾਮ ਵਸੈ ਮਨਿ ਆਇ॥ ***(ਮ: ੩ ਪੰਨਾ 853)***

ਮਾਇਆ ਰੂਪੀ ਇਸ ਔਗੁਣ ਕਾਰਨ ਮਨੁੱਖ ਦਾ ਸਾਰਾ ਜੀਵਨ ਬੱਝਿਆ ਪਿਆ ਹੈ। ਪੰਜ ਰੂਪੀ ਮਹਾਂਬਲੀ ਹੋਂਦ ਕਰਕੇ ਇਹ ਜੀਵ ਮਨ ਪਿੱਛੇ ਲੱਗ ਕੇ ਹਉਮੈ ਵਿੱਚ ਖੁਆਰ ਹੁੰਦਾ ਹੈ। ਇਸ ਤੋਂ ਸਿਰਫ ਤੇ ਸਿਰਫ ਗੁਰੂ ਹੀ ਬਾਂਹ ਫੜ ਕੇ ਬਚਾ ਸਕਦਾ ਹੈ।

ਮਾਇਆ ਮੋਹਿ ਸਭੋ ਜਗੁ ਬਾਧਾ॥
ਹਉਮੈ ਪਚੈ ਮਨਮੁਖ ਮੂਰਾਖਾ ॥
ਗੁਰੂ ਨਾਨਕ ਬਾਹ ਪਕਰਿ ਹਮ ਰਾਖਾ॥ ***(ਆਸਾ ਮ: ੫, ਪੰਨਾ 394 )***

ਮਨੁੱਖੀ ਮਨ ਦੇ ਅੰਦਰ ਵੱਸਦੇ ਪ੍ਰਮਾਤਮਾ ਨੂੰ ਇਹ ਹਉਮੈ ਅਜੇਹੀ ਮੈਲ ਬਣ ਜਾਂਦਾ ਹੈ ਕਿ ਮਨੁੱਖ ਇਸ ਦੇ ਵਸ ਕਾਰਨ ਪ੍ਰਮਾਤਮਾ ਨੂੰ ਭੁਲ ਜਾਂਦਾ ਹੈ। ਜੀਵ ਹਉਮੈ ਦੀ ਇਸ ਬਿਰਤੀ ਨਾਲ ਗਲਤਾਨ ਹੋਇਆ ਰਹਿੰਦਾ ਹੈ। ਨਤੀਜਾ ਪ੍ਰਮਾਤਮਾ ਤੋਂ ਦੂਰੀ ਬਣ ਜਾਂਦੀ ਹੈ ਤਥਾ ਗੁਰ ਫੁਰਮਾਨ ਹੈ।

ਹਉ ਹਉ ਭੀਤਿ ਭਾਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਂਤ ਪਰਦੋ ਬਿਨੁ ਪੇਖੇ ਦੂਰਾਇਓ॥ ***(ਸੋਰਿਠ ਮ: ੫, ਪੰਨਾ 624 )***

ਉਪਰੋਕਤ ਹਾਲਤ ਵਿੱਚ ਜਦੋਂ ਜੀਵ ਗੁਰੂ ਦੇ ਦਰਸ਼ਨ ਕਰਦਾ ਹੈ ਤਾਂ ਇਹ ਪਰਦਾ ਜੋ ਬੜਾ ਬਰੀਕ ਹੈ, ਪਤੀ ਪ੍ਰਮਾਤਮਾ ਦੀ ਦੂਰੀ ਦਾ ਕਾਰਨ ਬਣਦਾ ਹੈ, ਹੋਂਦ ਖਤਮ ਹੋ ਜਾਂਦੀ ਹੈ, ਆਤਮਾ ਪ੍ਰਮਾਤਮਾ ਦੀ ਨੇੜਤਾ ਵੱਧ ਜਾਂਦੀ ਹੈ। ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਅਰਥਾਤ:-

ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥ ***(ਸੋਰਿਠ ਮ: ੫ ਅੰਗ 624)***

ਹਉਮੈ ਕਾਰਨ ਜੀਵ ਆਤਮਾ ਨੂੰ ਕੀ-ਕੀ ਨੁਕਸਾਨ ਹੁੰਦਾ ਹੈ। ਇਸ ਦੀ ਬਿਰਤੀ ਦਾ ਸ਼ਿਕਾਰ ਜੀਵ ਆਤਮਾ ਕਿੱਥੇ ਕਿੱਥੇ ਖੁਆਰ ਹੁੰਦਾ ਹੈ। ਇਸ ਬਾਰੇ ਗੁਰੂ ਜੀ ਬੜੀ ਸੁੰਦਰ ਅਗਵਾਈ ਕਰਦੇ ਹਨ, ਕਿ ਜਿਸ ਜੀਵ ਨੂੰ ਇਹ ਬਿਮਾਰੀ ਲੱਗ ਜਾਵੇ, ਉਸ ਦਾ ਸਨ ਸਥਿਰ ਨਹੀਂ ਰਹਿੰਦਾ, ਦਿਨ ਰਾਤ ਉਹ ਜਲਦਾ ਰਹਿੰਦਾ ਹੈ। ਇਸ ਹਉਮੈ ਕਾਰਨ ਖਪ-ਖਪ ਮਰ ਜਾਂਦਾ ਹੈ।

ਮਨਮੁਖ ਮਾਇਆ ਮੋਹਿ ਵਿਆਪੇ ਦੂਜੇ ਭਾਇ,
ਮਨੂਆ ਥਿਰੁ ਨਾਹਿ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ
ਹਉਮੈ ਖਪਹਿ ਖਪਾਹਿ॥ *(ਮ: ੫, ਪੰਨਾ 652 )*

ਮਾਇਆ ਰੂਪੀ ਹਉਮੈ ਰੋਗ ਬੜੇ ਲੰਮੇ ਸਮੇਂ ਲਈ ਚੱਲਦਾ ਹੈ। ਇਸ ਦੀ ਆਦਤ ਜਿਸ ਜੀਵ ਨੂੰ ਪੈ ਜਾਂਦੀ ਹੈ, ਇਹ ਪੱਕ ਜਾਂਦੀ ਹੈ ਫਿਰ ਇਸ ਦਾ ਇਲਾਜ ਹੋਣਾ ਮੁਸ਼ਕਿਲ ਹੋ ਜਾਂਦਾ ਹੈ। ਗੁਰੂ ਫੁਰਮਾਨ ਹੈ।

ਹਉਮੈ ਦੀਰਘ ਰੋਗੁ ਹੈ॥
ਦਾਰੂ ਭੀ ਇਸ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਦਾ ਸਬਦੁ ਕਮਾਹਿ॥
ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥ ***(ਸਲੋਕ ਮ: ੨ ਪੰਨਾ 466 )***

ਇਹ ਗੁਰੂ ਦੇ ਕ੍ਰਿਪਾ ਨਾਲ ਹੀ ਜਾ ਸਕਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਇਸ ਬਿਮਾਰੀ (ਦੁੱਖ) ਤੋਂ ਛੁਟਕਾਰਾ ਕਰਾ ਸਕਦੀ ਹੈ।

"ਹਉਮੈ ਰੋਗ ਗਵਾਈਐ ਸਬਦਿ ਸਚੈ ਸਚੁ ਭਾਖੁ॥" ***(ਸਿਰੀ ਰਾਗੁ ਮਹਲਾ ੧ ਪੰਨਾ 62 )***

ਹਉਮੈ ਦੀ ਬਿਰਤੀ ਵਾਲਾ ਮਨੁੱਖ ਹੰਕਾਰ ਅਤੇ ਅਗਿਆਨ ਵਿੱਚ ਫਸਿਆ ਫਿਰਦਾ ਹੈ। ਇਸ ਕਾਰਨ ਰੋਗ ਕਾਰਨ ਦੁੱਖ ਪਾਉਂਦਾ ਹੈ। ਇਸ ਛੁਟਕਾਰੇ ਲਈ ਗੁਰੂ ਨੂੰ ਮਿਲ ਕੇ ਆਪਾ ਗਵਾ ਕੇ ਅਤੇ ਗੁਰ ਸ਼ਬਦ ਵਿੱਚ ਆਪਣੇ ਆਪ ਨੂੰ ਮਾਰ ਕੇ ਸੁਖਾਂ ਦਾ ਅਹਿਸਾਸ ਹੁੰਦਾ ਹੈ। ਇਸ ਪ੍ਰਥਾਇ ਗੁਰਵਾਕ ਹੈ।

ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ॥

***(ਗਾਉੜੀ ਪੂਰਬੀ ਮ: ੪ ਅੰਗ 172 )***

ਮਨੁੱਖ ਦੀ ਹਉਮੈ ਕਾਰਨ ਆਪਣੇ ਧੀਆਂ, ਪੁੱਤਰ, ਇਸਤਰੀ, ਰਿਸ਼ਤੇਦਾਰ, ਘਰ ਅਤੇ ਧੰਨ ਦੌਲਤ ਦੇ ਮੋਹ ਮਾਇਆ ਕਾਰਨ ਹੰਕਾਰ ਕਰਦਾ ਹੈ। ਇਸ ਧਨ ਨੇ ਸਾਰੇ ਜਗਤ ਨੂੰ ਠਗ ਲਿਆ ਹੈ।

ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ॥
ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ॥
ਇਸ ਹਉਮੈ ਦੇ ਰੋਗ ਕਾਰਨ ਇਹ ਜੀਵ ਸਾਰੇ ਕਰਮ ਕਰਦਾ ਹੈ। ***(ਸਲੋਕ ਮ: ੧ ਪੰਨਾ 61 )***
"ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥" ***(ਮ: ੩ ਪੰਨਾ 466 )***

ਆਤਮਾ ਪ੍ਰਮਾਤਮਾ ਵਿੱਚ ਫਰਕ ਇਸ ਕਾਲਖ ਰੂਪੀ ਹਉਮੈ ਕਾਰਨ ਬਣਿਆ ਹੋਇਆ ਹੈ। ਆਤਮਾ ਪ੍ਰਮਾਤਮਾ ਦਾ ਅੰਸ਼ ਹੈ। ਇਹ ਪਰਮ ਜੋਤੀ ਦੀ ਹੀ ਜੋਤ ਹੈ, ਇਕ ਵੱਡੇ ਸੂਰਜ ਦੀ ਛੋਟੀ ਜਿਹੀ ਕਿਰਨ ਹੈ। ਇਹ ਰਾਮ ਦੀ ਅੰਸ਼ ਹੈ। ਜੜ੍ਹਤਾ ਦੇ ਨਿਯਮ ਅਨੁਸਾਰ ਹਰੇਕ ਵਸਤੂ ਆਪਣੇ ਜਨਮ ਦਾਤਾ ਨਾਲ ਇਕ ਹੋਣ ਲਈ ਹਰ ਵੇਲੇ ਵਿਆਕੁਲ ਰਹਿੰਦੀ ਹੈ। ਇਹ ਵਿਗਿਆਨਕ ਸੱਚ ਹੈ। ਇਸ ਦ੍ਰਿਸ਼ਟਾਂਤ ਤੋਂ ਇਹ ਸਪੱਸ਼ਟ ਹੈ ਕਿ ਜੀਵ ਅੰਸ਼ (ਆਤਮਾ) ਛੋਟਾ ਸਰੂਪ ਵੱਡਾ ਅਕਾਰੀ ਸਰੂਪ ਵਿੱਚ ਸਹਿਜੇ ਸਮਾ ਜਾਂਦੀ ਹੈ। ਇਹ ਮਿਲਾਪ ਕੁਦਰਤੀ ਅਤੇ ਸੁਭਾਵਿਕ ਹੈ। ਇਸ ਵਿੱਚ ਕੋਈ ਅਨਸੁਖਾਵਾ ਨਹੀਂ, ਇਹ ਸੌਖਾ ਹੋ ਜਾਂਦਾ ਹੈ। ਸਭ ਤੋਂ ਪਹਿਲਾਂ ਹਉਮੈ ਨੂੰ ਬਾਹਰ ਕਰਨਾ ਹੀ ਉਚਿਤ ਹੈ। ਕਿਉਂਕਿ ਇਸ ਆਤਮਾ ਰੂਪੀ ਭਾਂਡੇ ਵਿੱਚ ਇਕ ਵਸਤੂ ਦੇ ਬਾਹਰ ਹੋਣ ਤੇ ਹੀ ਦੂਸਰੀ ਵਸਤੂ ਥਾਂ ਲੈ ਸਕਦੀ ਹੈ। ਤਥਾ ਗੁਰਵਾਕ ਹੈ।

ਹਉਮੈ ਜਾਈ ਤਾ ਕੰਤ ਸਮਾਈ॥
ਤਉ ਕਾਮਣਿ ਪਿਆਰੇ ਨਵ ਨਿਧ ਪਾਈ॥ ***(ਰਾਗੁ ਸੂਹੀ ਮ: 1 ਪੰਨਾ 750 )***
ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨਾ ਵਸਹਿ ਇਕ ਠਾਇ॥ ***(ਵੰਡ ਹੰਸ ਮ: ੩ ਅੰਗ 560 )***

ਹਉਮੈ ਨਾਲ ਸੁਰਤ ਮੈਲੀ ਹੋ ਜਾਂਦੀ ਹੈ ਇਸ ਔਗੁਣ ਨੂੰ ਵਿਸਾਰ ਕੇ ਮਨ ਨੂੰ ਸਾਫ਼ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਨਾਲ ਦੁੱਖ ਦਾ ਨਾਸ ਹੋ ਜਾਂਦਾ ਹੈ। ਉਸ ਦੇ ਗੁਣਾਂ ਨੂੰ ਧਾਰਨ ਕਰਨਾ ਹੀ ਇਸ ਰੋਗ ਤੋਂ ਬਚਾ ਸਕਦਾ ਹੈ। ਗੁਰੂ ਬੜੇ ਪਿਆਰ ਨਾਲ ਮਤ ਦੇਂਦੇ ਹਨ।

ਭੋਲਿਆ ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ ਗੁਣ
ਵਿਚਿ ਗੁਣ ਲੈ ਸਾਰਿ ॥ ***(ਰਾਗ ਬਸੰਤ ਮ: ੧ ਅੰਗ 1168 )***

ਅੱਜ ਸਾਰਾ ਸੰਸਾਰ ਹੀ ਰੋਗੀ ਹੋਇਆ ਪਿਆ ਹੈ। ਇਸ ਲਈ ਗੁਰੂ ਦੀ ਮੱਤ (ਸਿੱਖਿਆ) ਹੀ ਸਹੀ ਰਾਹ ਹੈ। *"ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥"* ***(ਭੈਰਉ ਮ: ੫ ਪੰਨਾ 1140***

ਕੇਵਲ ਪ੍ਰਮਾਤਮਾ ਹੀ ਰੋਗਾਂ ਤੋਂ ਮੁਕਤ ਹੈ। ਇਸ ਤੇ ਚਲਣ ਨਾਲ ਮੁਕਤੀ ਦਾ ਦੁਆਰ ਭਾਵ ਪ੍ਰਮਾਤਮਾ ਨਾਲ ਅਭੇਦਤਾ ਹੋ ਜਾਂਦੀ ਹੈ। ਇਸ ਰਾਹ ਤੇ ਜਿਸ ਵੀ ਮਨੁੱਖ ਨੇ ਹਉਮੈ ਛੱਡ ਦਿੱਤੀ ਹੈ। ਉਸ ਦੀ ਪ੍ਰਮਾਤਮਾ ਨਾਲ ਵਿੱਥ ਘੱਟ ਗਈ ਹੈ।

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨਿ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥ ***(ਸਲੋਕ ਮ: ੯ ਪੰਨ 1427***

ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ
ਸੰਤਹੁ ਇਹਾ ਬਤਾਵਹੁ ਕਾਰੀ, ਜਿਤੁ ਹਉਮੈ ਗਰਬੁ ਨਿਵਾਰੀ ॥
ਸਰਬ ਭੂਤ ਪਾਰਬ੍ਰਹਮ ਕਰਿ ਮਾਨਿਆ, ਹੋਵਾਂ ਸਗਲੇ ਰੇਨਾਰੀ ॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ, ਚੂਕੈ ਭੀਤ ਭ੍ਰਮਾਰੀ ॥ ***(ਸੋਰਠਿ ਮਹੱਲਾ ੫ ਪੰਨਾ 616***

ਕਬੀਰ ਜੀ ਦਾ ਫੁਰਮਾਨ ਹੈ ਕਿ ਮਾਇਆ ਛੱਡਣ ਨਾਲ ਕੁਝ ਵੀ ਨਹੀਂ ਹੁੰਦਾ ਜਦ ਤਕ ਤੁਸੀਂ ਇਸ ਹਉਮੈ ਰੂਪੀ ਔਗੁਣ ਤੋਂ ਛੁਟਕਾਰਾ ਨਹੀਂ ਪਾ ਲੈਂਦੇ ਉਸ ਸਮੇਂ ਤੱਕ ਅਭੇਦਤਾ ਨਹੀਂ ਬਣ ਸਕਦੀ। ਵੱਡੇ ਵੱਡੇ ਰਿਸ਼ੀ ਮੁਨੀ ਮਾਇਆ ਤਿਆਗ ਕੇ ਜੰਗਲ ਦਾ ਵਾਸਾ ਕਰਦੇ ਹਨ ਪਰ ਇਸ ਮਨ ਦੇ ਅਹੰਕਾਰ ਕਾਰਨ ਆਪਣਾ ਜੀਵਨ ਖਤਮ ਕਰ ਲੈਂਦੇ ਹਨ। ਕਬੀਰ ਜੀ ਕਹਿੰਦੇ ਹਨ ਗੁਰੂ ਦੇ ਸੱਚੇ ਸ਼ਬਦ ਦੇ ਨਾਲ ਇਸ ਤੋਂ ਛੁਟਕਾਰਾ ਹੋ ਸਕਦਾ ਹੈ।

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥
ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥ ***(ਸਲੋਕ ਕਬੀਰ ਜੀ ਅੰਗ 1372 )***

ਇਸ ਹਉਮੈ ਦੇ ਛੱਡਣ ਨਾਲ ਗਰੀਬੀ ਭਾਵ ਨਿਮਰਤਾ ਆਉਂਦੀ ਹੈ। ਹਨ੍ਹੇਰਾ ਹੱਟ ਜਾਂਦਾ ਹੈ। ਗੁਰੂ ਜੀ ਦਾ ਫੁਰਮਾਨ, "ਮਨ ਮਾਹਿ ਆਪਿ, ਮਨ ਅਪੁਨੇ ਮਾਹਿ" (ਸੁਖਮਨੀ ਸਾਹਿਬ ਮੁ: 5, ਅਸ਼ਟਪਦੀ 12) ਦੀ ਸਥਿਤੀ ਵਿੱਚ ਜੀਵ ਦੇ ਮਨ ਵਿੱਚ ਆਪ ਵੱਸ ਜਾਂਦਾ ਹੈ ਅਤੇ ਜੀਵ ਨੂੰ ਮਨ ਵਿੱਚ ਟਿਕਾਈ ਰੱਖਦਾ ਹੈ। ਕਿਉਂਕਿ "ਕਹੁ ਕਬੀਰ ਇਹੁ ਰਾਮ ਕੀ ਅੰਸ਼।" (ਗੌਂਡ ਕਬੀਰ ਜੀ ਪੰਨਾ 871) ਦਾ ਆਤਮਾ ਨੂੰ ਅਹਿਸਾਸ ਹੋ ਜਾਂਦਾ ਹੈ। ਗੁਰੂ ਅੰਗਦ ਦੇਵ ਜੀ ਦਾ ਗੁਰਵਾਕ, *''ਮਿਲਦਿਆ ਢਿਲ ਨਾ ਹੋਵਈ, ਜੇ ਨੀਅਤਿ ਰਾਸਿ ਕਰੇ।"* (ਵਾਰ ਵਡਹੰਸ ਸਲੋਕ ਮ: ੧ ਪੰਨਾ 594) ਦੀ ਹਾਲਤ ਬਣ ਜਾਂਦੀ ਹੈ।

ਹਉਮੈ ਗਰਬੁ ਨਿਵਾਰੀਐ, ਗੁਰਮੁਖਿ ਰਿਦੈ ਗਰੀਬੀ ਆਵੈ ॥
ਗਿਆਨ ਮਤੀ ਘਟਿ ਚਾਨਣਾ, ਭ੍ਰਮ ਅਗਿਆਨ ਅੰਧੇਰੁ ਮਿਟਾਵੈ ॥

***(ਭਾਈ ਗੁਰਦਾਸ ਜੀ ਵਾਰ ੨੧ ਪੌੜੀ 13 )***

ਇਸ ਤਰ੍ਹਾਂ ਜੀਵ ਪ੍ਰਮਾਤਮਾ ਨਾਲ ਅਭੇਦ ਹੋ ਕੇ ਮਨੁੱਖੀ ਜੀਵਨ ਦਾ ਮਨੋਰਥ ਪਾ ਲੈਂਦਾ ਹੈ। ਇਸ ਅਉਗੁਣ ਤੋਂ ਛੁਟਕਾਰਾ ਪਾ ਕੇ ਪ੍ਰਮਾਤਮਾ ਨਾਲ ਮੇਲ ਹੋ ਜਾਂਦਾ ਹੈ, ਫਿਰ ਆਤਮਾ ਪ੍ਰਮਾਤਮਾ ਵਿੱਚ ਕੋਈ ਫਰਕ ਨਹੀਂ ਰਹਿ ਜਾਂਦਾ ਹੈ, "ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ। ਕਨਕ ਕਟਿਕ ਜਲ ਤਰੰਗ ਜੈਸਾ ॥ ( ਭਗਤ ਰਵਿਦਾਸ ਪੰਨਾ 93)

ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ***(ਆਸਾ ਕਬੀਰ ਜੀ 484 )***

ਇਸ ਤਰ੍ਹਾਂ ਸਾਰੇ ਤਰ੍ਹਾਂ ਦੇ ਔਗੁਣਾਂ ਦੀਆਂ ਦੀਵਾਰਾਂ ਟੁੱਟ ਜਾਂਦੀਆਂ ਹਨ ਅਤੇ ਜੀਵ ਆਤਮਾ ਪ੍ਰਮਾਤਮਾ ਦਾ ਹਿੱਸਾ ਬਣ ਜਾਂਦੀ ਹੈ।

**ਸੰਪਰਕ**- 94647-67270

-੦-

ਸੱਚੀ ਘਟਨਾ ਤੇ ਅਧਾਰਿਤ ਕਹਾਣੀ

# ਨਮਕ ਹਲਾਲ



*-ਲਖਵਿੰਦਰ ਸਿੰਘ ਬਾਜਵਾ*

"ਅਰੇ ਤੁਮ ਅਕੇਲੇ ਹੀ ਕਿਓਂ ਆਜ ?"

ਮੈਂ ਸਵਾਲ ਕੀਤਾ ਤਾਂ ਉਸ ਨੇ ਖਾਈ ਪੁੱਟਦੇ ਹੋਏ ਨੇ ਸਿਰ ਚੁੱਕ ਕੇ ਮੇਰੇ ਵੱਲ ਵੇਖਿਆ ।

ਫਿਰ ਹੌਲੀ ਜਿਹੀ ਬੋਲਿਆ, " ਬਾਕੀ ਸਬ ਚਲੇ ਗਏ ਹੈਂ ਸਿਰਦਾਰ ਜੀ ।ਮੈਂ ਭੀ ਕਲ ਕੋ ਚਲਾ ਜਾਊਂਗਾ ।ਆਪਕੀ ਤਾਰ ਡਾਲਨੀ ਥੀ ਨਾ।"

" ਤਾਰ -----? ਠੇਕੇਦਾਰ ਮਾਨ ਗਿਆ ਕਿਆ?" ਮੈਂ ਹੈਰਾਨੀ ਨਾਲ ਪੁੱਛਿਆ ।

"ਨਹੀਂ , ਵੋ ਤੋ ਨਹੀਂ ਮਾਨਾ, ਪਰੰਤੂ ਮੈਂ ਖੁਦ ਹੀ ਖਾਈ ਖੋਦ ਕਰ ਡਾਲੂੰਗਾ ।"

ਫਿਰ ਉਹ ਕੁਝ ਰੁਕ ਕੇ ਬੋਲਿਆ, "ਏਕ ਮਹੀਨਾ ਆਪ ਕਾ ਨਮਕ ਖਾਇਆ ਹੈ ਨਾ।"

ਮੈਂ ਉਹਦੇ ਵੱਲ ਵੇਖਦਾ ਰਹਿ ਗਿਆ ।ਇੱਕ ਮਹੀਨਾ ਪਹਿਲਾਂ ਦੀ ਗੱਲ ਹੈ। ਸਾਡੇ ਇਲਾਕੇ ਵਿੱਚ ਅੰਡਰਗਰਾਊਂਡ ਟੈਲੀਫੋਨ ਦੀ ਤਾਰ ਵਿਛਾਈ ਜਾ ਰਹੀ ਸੀ। ਕੁਝ ਪਰਵਾਸੀ ਮਜ਼ਦੂਰ ਕੰਮ ਤੇ ਲੱਗੇ ਹੋਏ ਸਨ ।ਪੱਕੀ ਸੜਕ ਦੇ ਕਿਨਾਰੇ ਇੱਕ ਪਾਸੇ ਤਿੰਨ ਫੁੱਟ ਡੂੰਘੀ ਖਾਈ ਪੁੱਟੀ ਜਾ ਰਹੀ ਸੀ। ਇਸ ਤੋਂ ਪਹਿਲਾਂ ਏਥੇ ਕੋਈ ਟੈਲੀਫੋਨ ਕੁਨੈਕਸ਼ਨ ਨਹੀਂ ਸੀ। ਮੋਬਾਇਲ ਵੀ ਅਜੇ ਨਹੀਂ ਆਏ ਸਨ। ਦੋ ਤਿੰਨ ਕਿਲੋਮੀਟਰ ਖਾਈ ਪੁੱਟਣ ਤੋਂ ਬਾਅਦ ਉਸ ਵਿੱਚ ਮੋਟੀ ਕੇਬਲ ਵਿਛਾ ਕੇ ਖਾਈ ਨੂੰ ਮਿੱਟੀ ਨਾਲ ਪੂਰ ਦਿੱਤਾ ਜਾਂਦਾ ਸੀ।

ਤਿੰਨ ਕੁ ਦਿਨ ਤੋਂ ਇਹ ਮਜ਼ਦੂਰ ਸਾਡੇ ਪਿੰਡ ਦੀ ਹੱਦ ਵਿੱਚ ਕੰਮ ਕਰ ਰਹੇ ਸਨ ।ਸਵੇਰ ਹੁੰਦਿਆਂ ਹੀ ਇਹ ਸਾਰੇ ਪਿੰਡ ਵਿੱਚ ਘਰ ਘਰ ਰੋਟੀ ਮੰਗਣ ਤੁਰ ਜਾਂਦੇ ।ਲੋਕ ਇੱਕ ਇੱਕ ਦੋ ਦੋ ਰੋਟੀਆਂ ਦੇ ਦੇਂਦੇ । ਆਪਣੇ ਟਿਕਾਣੇ ਤੇ ਬੈਠ ਕੇ ਰੋਟੀ ਖਾਂਦੇ ਅਤੇ ਫੇਰ ਸਾਰਾ ਦਿਨ ਖਾਈ ਪੁੱਟਦੇ ਰਹਿੰਦੇ ।ਸ਼ਾਮ ਨੂੰ ਰੋਟੀ ਦੇ ਵਕਤ ਫੇਰ ਪਿੰਡ ਚੋਂ ਰੋਟੀ ਮੰਗਣ ਚਲੇ ਜਾਂਦੇ । ਤਿੰਨ ਦਿਨ ਤੋਂ ਉਹ ਰੋਟੀ ਮੰਗਣ ਸਾਡੇ ਘਰ ਵੀ ਆ ਰਹੇ ਸਨ । ਇਹ ਵੇਖ ਕੇ ਮੈਨੂੰ ਬੜਾ ਅਜੀਬ ਲੱਗਾ ।ਰੋਟੀ ਤਾਂ ਅਸੀਂ ਦੇ ਦੇਂਦੇ ਪਰ ਹੈਰਾਨੀ ਇਸ ਗੱਲ ਦੀ ਸੀ ਕਿ ਇਹ ਮਜਦੂਰੀ ਕਰਦੇ ਹਨ ਫਿਰ ਰੋਟੀ ਮੰਗ ਕੇ ਕਿਓਂ ਖਾਂਦੇ ਹਨ। ਅਸੀਂ ਪਹਿਲਾਂ ਕੋਈ ਮਜਦੂਰ ਰੋਟੀ ਮੰਗ ਕੇ ਖਾਂਦਾ ਨਹੀਂ ਵੇਖਿਆ ਸੀ। ਜੋ ਸਰਕਾਰੀ ਜਾਂ ਕਿਤੇ ਹੋਰ ਥਾਂ ਮਜ਼ਦੂਰੀ ਕਰਦਾ ਹੋਵੇ ।ਹਾਂ ਅਸੀਂ ਆਪਣੇ ਕੰਮ ਤੇ ਲਾਏ ਮਜ਼ਦੂਰਾਂ ਨੂੰ ਰੋਟੀ ਜਰੂਰ ਦੇਂਦੇ ਸਾਂ। ਮੈਂ ਸੋਚਦਾ ਸਾਂ ਕਿ ਇਹ ਮਜ਼ਦੂਰੀ ਕਰਦੇ ਹਨ ਫਿਰ ਰੋਟੀ ਮੰਗ ਕੇ ਕਿਓਂ ਖਾਂਦੇ ਹਨ ।ਇਹ ਗੱਲ ਅਜੀਬ ਲੱਗ ਰਹੀ ਸੀ ।

ਪਰ ਉਹ ਲੋਕ ਕੇਵਲ ਪੱਕੀ ਹੋਈ ਰੋਟੀ ਮੰਗਦੇ ਸਨ। ਆਟਾ ਦਾਲ ਵਗੈਰਾ ਜਾਂ ਪੈਸੇ ਨਹੀਂ ।ਸਾਡੀ ਪਰੰਪਰਾ ਵੀ ਹੈ ਕਿ ਘਰ ਆਏ ਨੂੰ ਪੱਕਾ ਭੋਜਨ ਦੇਣਾ ਧਰਮ ਸਮਝਿਆ ਜਾਂਦਾ ਹੈ। ਲੰਗਰ ਦੀ ਪਰੰਪਰਾ ਦਾ ਵੀ ਇਹ ਹੀ ਮਕਸਦ ਹੈ ਕਿ ਕੋਈ ਜਰੂਰਤਮੰਦ ਭੁੱਖਾ ਨਾ ਰਹੇ ।ਫਿਰ ਵੀ ਮੈਂ ਸੋਚ ਰਿਹਾ ਸੀ ਕਿ ਇਹ ਲੋਕ ਮਿਹਨਤ ਮਜ਼ਦੂਰੀ ਕਰਦੇ ਹਨ ਤਾਂ ਰੋਟੀ ਆਪ ਪਕਾ ਕੇ ਕਿਓਂ ਨਹੀਂ ਖਾਂਦੇ ? ਚਲੋ ਕਦੇ ਕਿਸੇ ਕਾਰਨ ਨਾ ਪਕਾ ਸਕੇ ਤਾਂ ਅਲੱਗ ਗੱਲ ਹੈ । ਪਰ ਇਹ ਤਾਂ ਰੋਜ਼ ਹੀ ---- ।

ਅਗਲੇ ਦਿਨ ਸਵੇਰੇ ਉਹ ਫੇਰ ਆਏ ।ਆ ਕੇ ਝੱਕਦਿਆਂ ਝੱਕਦਿਆਂ ਪੁੱਛਿਆ, "ਰੋਟੀ ਚਾਹੀਏ ਸਿਰਦਾਰ ਜੀ।"

ਰੋਟੀ ਪੱਕਣ ਵਿੱਚ ਅਜੇ ਕੁਝ ਦੇਰ ਸੀ। ਮੈਂ ਉਹਨਾਂ ਨੂੰ ਦਸ ਮਿੰਟ ਰੁਕਣ ਲਈ ਕਿਹਾ। ਉਹ ਇੱਕ ਕੰਧ ਨਾਲ ਲੱਗ ਕੇ ਭੁੰਜੇ ਬੈਠ ਗਏ। ਮੈਂ ਉਹਨਾਂ ਦੇ ਮੂੰਹ ਵੱਲ ਵੇਖਿਆ , ਡਰੇ ਜਿਹੇ ਚਿਹਰੇ , ਮਾਸੂਮ ਜਿਹੇ ਜਿੰਨਾਂ ਵਿੱਚੋਂ ਮਜਬੂਰੀ ਦੀ ਝਲਕ ਪੈ ਰਹੀ ਸੀ। ਮੁੱਖ ਤੇ ਆਤਮ ਗਿਲਾਨੀ ਦੇ ਭਾਵ ਸਾਫ ਵੇਖੇ ਜਾ ਸਕਦੇ ਸਨ। ਮੰਗਤਿਆਂ ਦੇ ਮੂੰਹ ਤੇ ਆਤਮਗਿਲਾਨੀ ਦੇ ਭਾਵ ਨਹੀਂ ਹੁੰਦੇ। ਉਹ ਨਿਝੱਕ ਮੰਗਦੇ ਹਨ। ਇਹ ਜਿਸ ਤਰਾਂ ਕਿਸੇ ਮਜਬੂਰੀ ਵੱਸ ਰੋਟੀ ਮੰਗਣ ਆਉਂਦੇ ਸਨ। ਕੀ ਪਤਾ ਅੱਗੋਂ ਕੋਈ ਕੀ ਆਖੇ। ਜਾਹਰ ਹੈ ਕਿ ਕਈ ਘਰਾਂ ਤੋਂ ਝਿੜਕਾਂ ਵੀ ਪੈ ਜਾਂਦੀਆਂ ਹੋਣਗੀਆਂ, ਲੋਕਾਂ ਲਈ ਤਾਂ ਇਹ ਮੰਗਤੇ ਹੀ ਸਨ ।

ਮੈਂ ਹੌਲੀ ਜਿਹੀ ਉਹਨਾਂ ਨੂੰ ਪੁੱਛਿਆ, "ਆਪ ਕਾਮ ਕਰਤੇ ਹੋ ਤੋ ਫਿਰ ਮਾਂਗ ਕਰ ਕਿਓਂ ਖਾਤੇ ਹੋ ?"

ਇਹ ਸੁਣ ਕੇ ਉਹਨਾਂ ਦੇ ਚਿਹਰੇ ਉੱਤੇ ਇੱਕ ਸ਼ਰਮਿੰਦਗੀ ਭਰੀ ਪਿਲੱਤਣ ਫਿਰ ਗਈ। ਫਿਰ ਧੀਮੀ ਅਵਾਜ਼ ਵਿੱਚ ਬੋਲੇ, "ਕਿਆ ਕਰੇਂ ਸਿਰਦਾਰ ਜੀ ਬਹੁਤ ਗਰੀਬ ਹੈਂ ।ਮਜਦੂਰੀ ਬਹੁਤ ਕਮ ਮਿਲਤੀ ਹੈ। ਅਗਰ ਮਜ਼ਦੂਰੀ ਕੇ ਪੈਸੋਂ ਸੇ ਰੋਟੀ ਖਾਏਂ ਤੋ ਘਰ ਕਿਆ ਲੇਕਰ

ਜਾਏਂਗੇ । ਬੀਵੀ ਬੱਚੇ ਹਮਾਰਾ ਇੰਤਜ਼ਾਰ ਕਰ ਰਹੇ ਹੈਂ ।"

"ਕਹਾਂ ਕੇ ਰਹਿਨੇ ਵਾਲੇ ਹੋ ?" ਮੈਂ ਅਗਲਾ ਸਵਾਲ ਕੀਤਾ ।

"ਪੁੰਛ ਰਾਜੌਰੀ ਕੇ ।"

" ਕਹਾਂ ਹੈ ਪੁੰਛ ?"

ਮੈਨੂੰ ਉਸ ਬਾਰੇ ਹੋਰ ਜਾਣਕਾਰੀ ਦੀ ਲੋੜ ਸੀ ।ਕਾਰਗਿਲ ਦੇ ਯੁੱਧ ਨੇ ਇਹ ਇਲਾਕਾ ਬਾਅਦ ਵਿੱਚ ਭਾਵੇਂ ਕਾਫੀ ਮਸ਼ਹੂਰ ਕਰ ਦਿੱਤਾ ਸੀ ਪਰ ਓਦੋਂ ਮੈਂ ਘੱਟ ਜਾਣਦਾ ਸਾਂ ।ਹਾਂ ਇਤਿਹਾਸ ਵਿੱਚ ਬੰਦੇ ਬਹਾਦਰ ਦਾ ਜ਼ਿਕਰ ਪੜ੍ਹਿਆ ਸੀ ਕਿ ਉਹ ਕਸ਼ਮੀਰ ਦੇ ਪੁੰਛ ਰਾਜੌਰੀ ਦਾ ਰਾਜਪੂਤ ਸੀ ।ਇਹ ਵੀ ਸੋਚ ਆਈ ਕਿ ਉਸ ਬਹਾਦਰ ਸੂਰਮੇ ਦੇ ਇਲਾਕੇ ਦੇ ਲੋਕ ਮੰਗਤੇ ?

"ਕਸ਼ਮੀਰ ਮੇਂ ," ਉਸ ਨੇ ਆਖਿਆ ।

" ਕਸ਼ਮੀਰ ਮੇਂ ਕਹਾਂ ?"

"ਪਾਕਿਸਤਾਨ ਕੇ ਕਬਜੇ ਵਾਲੇ ਕਸ਼ਮੀਰ ਕੀ ਸੀਮਾ ਕੇ ਬਿਲਕੁਲ ਪਾਸ।"

ਸੁਣਿਆ ਸੀ ਕਿ ਓਥੋਂ ਦੇ ਲੋਕ ਅੱਤਵਾਦੀ ਹਨ ਜਾਂ ਉਹਨਾਂ ਦਾ ਸਾਥ ਦੇਂਦੇ ਹਨ ।ਮਨ ਵਿੱਚ ਇੱਕ ਨਫਰਤ ਜਿਹੀ ਜਾਗੀ ।ਪਰ ਫੇਰ ਵੀ ਪੁੱਛਿਆ, "ਵਹਾਂ ਕਾ ਜਨਜੀਵਨ ਕੈਸਾ ਹੈ ?"

"ਬਹੁਤ ਕਠਿਨ ਹੈ ਸਿਰਦਾਰ ਜੀ, ਪਹਾੜੀ ਇਲਾਕਾ ਹੈ। ਕੋਈ ਸੁਵਿਧਾ ਨਹੀਂ । ਬਾਰਹ ਮੀਲ ਪੈਦਲ ਚਲ ਕਰ ਬੱਸ ਪਕੜਤੇ ਹੈਂ। ਪੀ ਸੀ ਓ ਚਾਲੀਸ ਮੀਲ ਦੂਰ ਕਸਬੇ ਮੇਂ ਹੈ ।ਹਮਾਰੀ ਪਤਨੀ ਵਹਾਂ ਪੈਦਲ ਜਾਤੀ ਹੈ ਔਰ ਹਮਾਰੇ ਫੋਨ ਕਾ ਇੰਤਜ਼ਾਰ ਕਰਤੀ ਹੈ ।ਹਮ ਨੇ ਬਤਾ ਰੱਖਾ ਹੈ ਕਿ ਹਮ ਇਤਵਾਰ ਕੋ ਫੋਨ ਕਰੇਂਗੇ ।ਹਮਨੇ ਭੀ ਪੀ ਸੀ ਓ ਪਰ ਜਾਕਰ ਹੀ ਕਰਨਾ ਹੋਤਾ ਹੈ ।ਪੱਕਾ ਨੰਬਰ ਤੋ ਹਮ ਭੀ ਨਹੀਂ ਦੇ ਸਕਤੇ ।ਕਭੀ ਕਹਾਂ ਕਭੀ ਕਹਾਂ।" ਉਹ ਇੱਕੋ ਸਾਹੇ ਆਪਣੀ ਜਾਣਕਾਰੀ ਸੁਣਾ ਗਿਆ ਜੋ ਉਸ ਦੀ ਗਰੀਬੀ ਦੀ ਦਾਸਤਾਨ ਵੀ ਸੀ ।

ਸਾਡੇ ਵੀ ਸਭ ਤੋਂ ਨਜ਼ਦੀਕ ਦਾ ਪੀ . ਸੀ . ਓ . ਰਾਣੀਆਂ ਸੀ ਜੋ ਬਾਰਾਂ ਕਿਲੋਮੀਟਰ ਸੀ । ਉਹ ਵੀ ਓਥੇ ਜਾ ਕੇ ਹੀ ਫੋਨ ਕਰਦੇ ਸਨ ।

" ਹਮ ਇਤਵਾਰ ਕੋ ਰਾਣੀਆਂ ਜਾ ਕਰ ਫੋਨ ਕਰਤੇ ਹੈਂ। ਵੋ ਬੇਚਾਰੀ ਕਿਤਨੀ ਦੇਰ ਇੰਤਜ਼ਾਰ ਕਰਤੀ ਹੈ ।ਤਬ ਕਭੀ ਬਾਤ ਹੋ ਪਾਤੀ ਹੈ ।" ਉਸ ਨੇ ਉਦਾਸ ਸਵਰ ਵਿੱਚ ਕਿਹਾ ।

"ਕਿਆ ਫਸਲ ਹੋਤੀ ਹੈ ਵਹਾਂ ?"

ਪਹਾੜੀ ਢਾਲਾਨੋਂ ਪਰ ਦਸ ਬੀਸ ਮਰਲੇ ਕੀ ਕਿਆਰੀਓਂ ਮੇ ਮੱਕਾ ਬੋਤੇ ਹੈਂ ।ਉਸ ਸੇ ਪਰਿਵਾਰ ਕਾ ਪੇਟ ਕਹਾਂ ਭਰਤਾ ਹੈ । ਬਹੁਤ ਗਰੀਬੀ ਹੈ ਵਹਾਂ ।"

"ਤੁਮਹਾਰਾ ਨਾਮ ?"

"ਜੀ ਸਾਕਿਬ ।"

ਮੈਨੂੰ ਉਸ ਦੀ ਕਹਾਣੀ ਸੁਣ ਕੇ ਦਇਆ ਵੀ ਆਈ ਤੇ ਅਫਸੋਸ ਵੀ ਹੋਇਆ ਕਿ ਇਹ ਵੀ ਏਸੇ ਦੇਸ਼ ਦੇ ਬਸ਼ਿੰਦੇ ਹਨ ।ਉਸ ਥਾਂ ਦੇ ਜਿਸ ਨੂੰ ਧਰਤੀ ਦਾ ਸਵਰਗ ਕਿਹਾ ਜਾਂਦਾ ਹੈ ।ਕੀ ਇਹ ਉਸ ਸਵਰਗ ਵਿੱਚ ਨਰਕਾਂ ਵਰਗੀ ਜ਼ਿੰਦਗੀ ਭੋਗ ਰਹੇ ਹਨ ?

ਮੈਂ ਸੋਚ ਰਿਹਾ ਸਾਂ ਕਿ ਉਸ ਨੇ ਕਿਹਾ, "ਸਿਰਦਾਰ ਜੀ ਖਾਨਾ ਦੋ ਹਮ ਲੇਟ ਹੋ ਰਹੇ ਹੈਂ।"

ਮੈਂ ਕਿਹਾ," ਸਾਕਿਬ ਤੁਮ ਐਸੇ ਕਰੋ ਜਿਤਨੇ ਦਿਨ ਜਹਾਂ ਕਾਮ ਕਰਤੇ ਹੋ , ਔਰ ਕਹੀਂ ਮਤ ਜਾਨਾ , ਹਮਾਰੇ ਯਹਾਂ ਆ ਕਰ ਖਾਨਾ ਖਾ ਜਾਇਆ ਕਰੋ ।"

"ਠੀਕ ਹੈ ਸਿਰਦਾਰ ਜੀ ।"

ਏਨੇ ਚਿਰ ਨੂੰ ਰੋਟੀ ਆ ਗਈ , ਉਹ ਰੋਟੀ ਖਾਣ ਲੱਗੇ ।ਪਹਿਲਾਂ ਉਹ ਇੱਕ ਇੱਕ ਦੋ ਦੋ ਰੋਟੀਆਂ ਘਰ ਘਰ ਜਾ ਕੇ ਮੰਗਦੇ ਸਨ ।ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਦੋਵੇਂ ਜਣੇ ਏਥੇ ਬੈਠ ਕੇ ਭਰ ਪੇਟ ਖਾਣਾ ਖਾ ਜਾਇਆ ਕਰੋ ।ਹੋਰ ਕਿਤੇ ਰੋਟੀ ਮੰਗਣ ਨਾ ਜਾਇਓ।

ਉਸ ਨੇ ਹਾਂ ਵਿੱਚ ਸਿਰ ਹਿਲਾਇਆ, ਰੋਟੀ ਖਾਧੀ ਤੇ ਚੁੱਪ ਚਾਪ ਉਠ ਕੇ ਚਲੇ ਗਏ ।

ਹੁਣ ਉਹ ਸਵੇਰੇ ਸ਼ਾਮ ਵਕਤ ਸਿਰ ਆ ਜਾਂਦੇ ।ਚੁੱਪ ਚਾਪ ਆ ਕੇ ਕੰਧ ਨਾਲ ਲੱਗ ਕੇ ਬੈਠ ਜਾਂਦੇ। ਜਿਸ ਤਰ੍ਹਾਂ ਸਾਡੇ ਖੇਤ ਵਿੱਚ ਮਜ਼ਦੂਰੀ ਕਰ ਰਹੇ ਹੋਣ। ਇਸ ਤਰ੍ਹਾਂ ਉਹ ਮਹੀਨਾ ਭਰ ਰੋਟੀ ਖਾਂਦੇ ਰਹੇ ।

ਜਦੋਂ ਸਾਡੇ ਪਿੰਡ ਤਾਰ ਵਿਛਾਈ ਜਾ ਰਹੀ ਸੀ ਤਾਂ ਇੱਕ ਦਿਨ ਮੈਂ ਠੇਕੇਦਾਰ ਨੂੰ ਕਿਹਾ, "ਸਾਡੇ ਘਰ ਤੱਕ ਵੀ ਤਾਰ ਵਿਛਾਉਗੇ ?"

ਤਾਂ ਉਸ ਨੇ ਕਿਹਾ ," ਨਹੀਂ , ਤੁਮਹਾਰਾ ਘਰ ਪੱਕੀ ਸੜਕ ਸੇ ਤੀਨ ਸੌ ਗਜ ਕੀ ਦੂਰੀ ਪਰ ਹੈ। ਹਮ ਕੇਵਲ ਸੜਕ ਔਰ ਗਲੀਓਂ ਮੇਂ ਹੀ ਤਾਰ ਬਿਛਾਏਂਗੇ। ਘਰੋਂ ਮੇਂ ਊਪਰ ਖੰਭੋਂ ਪਰ ਹੀ ਕੇਬਲ ਜਾਏਗੀ। ਸਾਰੇ ਗਾਓਂ ਮੇਂ ਕੁਨੈਕਸ਼ਨ ਏਸੇ ਹੀ ਕੀਏ ਜਾਏਂਗੇ ।ਆਪ ਢਾਣੀ ਪਰ ਰਹਿਤੇ ਹੋ ਇਤਨੀ ਦੂਰ ਹਮੇਂ ਇਜ਼ਾਜ਼ਤ ਨਹੀਂ ਹੈ ।"

ਅਸੀਂ ਸੋਚ ਰਹੇ ਸਾਂ ਕਿ ਕਿੰਨਾ ਚੰਗਾ ਹੁੰਦਾ ਕਿ ਇਹ ਕੇਬਲ ਸਾਡੇ ਘਰਾਂ ਤੱਕ ਅੰਡਰਗਰਾਊਂਡ ਹੀ ਆ ਜਾਂਦੀ। ਉਪਰ ਤਾਂ ਖਰਾਬ ਹੋਣ ਦਾ ਜਿਆਦਾ ਝੰਜਟ ਰਹੇਗਾ। ਜਦੋਂ ਇਹ ਗੱਲ ਹੋ ਰਹੀ ਸੀ ਤਾਂ ਸਾਕਿਬ ਵੀ ਕੋਲ ਹੀ ਸੀ ।

ਮੈਂ ਠੇਕੇਦਾਰ ਨੂੰ ਕਿਹਾ ,"ਥੋੜ੍ਹੀ ਸੀ ਤੋ ਹੈ ਆਪ ਨੀਚੇ ਹੀ ਡਾਲ ਦੋ।" ਪਰ ਉਹ ਨਾ ਮੰਨਿਆਂ ਮੈਂ ਵੀ ਖਿਆਲ ਛੱਡ ਦਿੱਤਾ ।

ਸਾਡੇ ਪਿੰਡ ਕੇਬਲ ਵਿਛਾ ਦਿੱਤੀ ਗਈ । ਮਜ਼ਦੂਰ ਅਗਲੇ ਪਿੰਡ ਚਲੇ ਗਏ। ਫੇਰ ਓਥੋਂ ਹੋਰ ਅੱਗੇ,ਹਰਿਆਣਾ ਦੀ ਸੀਮਾ ਤੱਕ।

ਤਕਰੀਬਨ ਦਸ ਬਾਰਾਂ ਕਿਲੋਮੀਟਰ ਤੱਕ ਚਾਰ ਪੰਜ ਪਿੰਡਾਂ ਵਿੱਚ। ਪਰ ਫਿਰ ਵੀ ਉਹ ਦੋਵੇਂ ਜਣੇ ਸਾਕਿਬ ਤੇ ਉਸ ਦਾ ਸਾਥੀ ਸਵੇਰੇ ਸ਼ਾਮ ਰੋਟੀ ਖਾਣ ਸਾਡੇ ਘਰ ਹੀ ਆਉਂਦੇ ਰਹੇ। ਉਹ ਨਿਯਮ ਨਾਲ ਟਾਈਮ ਸਿਰ ਆ ਜਾਂਦੇ। ਹੋਰ ਕਿਤਿਓਂ ਰੋਟੀ ਨਾ ਮੰਗਦੇ। ਕੇਵਲ ਉਹ ਦੋਵੇ ਹੀ ਆਉਂਦੇ ,ਹੋਰ ਰੋਟੀ ਮੰਗਣ ਵੀ ਕੋਈ ਨਾ ਆਉਂਦਾ। ਸ਼ਾਇਦ ਉਹਨਾਂ ਨੇ ਰੋਕ ਦਿੱਤਾ ਹੋਵੇ ।

ਉਹ ਓਸੇ ਤਰ੍ਹਾਂ ਹੋਰ ਘਰਾਂ ਜਾਂ ਪਿੰਡਾਂ ਵਿੱਚੋਂ ਰੋਟੀ ਮੰਗ ਕੇ ਖਾਂਦੇ ਰਹੇ ਸਨ। ਉਹ ਦੋਵੇਂ ਕੰਮ ਤੋਂ ਸ਼ਾਮ ਨੂੰ ਸਾਡੇ ਪਿੰਡ ਆ ਜਾਂਦੇ। ਰਾਤ ਏਥੇ ਹੀ ਬੱਸ ਅੱਡੇ ਤੇ ਸੌਂ ਰਹਿੰਦੇ । ਸਵੇਰੇ ਰੋਟੀ ਖਾ ਕੇ ਪੈਦਲ ਹੀ ਕੰਮ ਤੇ ਚਲੇ ਜਾਂਦੇ। ਭਰ ਗਰਮੀ ਦਾ ਮੌਸਮ ਸੀ। ਦੂਸਰੇ ਸਾਥੀ ਵੀ ਏਸੇ ਤਰ੍ਹਾਂ ਕਿਤੇ ਨਾ ਕਿਤੇ ਰੈਣ ਬਸੇਰਾ ਕਰ ਲੈਂਦੇ ਹੋਣਗੇ । ਗਰਮੀ ਦੇ ਮੌਸਮ ਵਿੱਚ ਗਰੀਬ ਵਾਸਤੇ ਸੌਖਾ ਹੋ ਜਾਂਦੈ। ਇਕ ਕਹਾਵਤ ਵੀ ਹੈ ਕਿ ਗਰਮੀ ਰੱਬ ਨੇ ਗਰੀਬ ਵਾਸਤੇ ਬਣਾਈ ਹੈ ਤੇ ਸਰਦੀ ਅਮੀਰ ਵਾਸਤੇ ।

ਜਦੋਂ ਉਹ ਸਾਡੇ ਘਰ ਰੋਟੀ ਖਾ ਰਹੇ ਹੁੰਦੇ ਤਾਂ ਕੋਈ ਨਾ ਕੋਈ ਪਿੰਡ ਦਾ ਬੰਦਾ ਜਾਂ ਰਿਸ਼ਤੇਦਾਰ ਵੀ ਆਇਆ ਹੁੰਦਾ। ਉਹ ਇਹਨਾਂ ਨੂੰ ਵੇਖ ਕੇ ਭਾਂਤ ਭਾਂਤ ਦੀਆਂ ਗੱਲਾਂ ਕਰਦੇ। ਸਾਨੂੰ ਉਹਨਾਂ ਤੋਂ ਸਾਵਧਾਨ ਕਰਦੇ ਆਖਦੇ ,"ਏਹ ਮੁਸਲੇ ਹਨ ਮੁਸਲੇ, ਇਹਨਾਂ ਨੂੰ ਘਰ ਨਾ ਵੜਨ ਦਿਆ ਕਰੋ। ਬਹੁਤ ਬਦਮਾਸ਼ ਲੋਕ ਨੇ ਇਹ ।ਤੁਹਾਨੂੰ ਰੋਟੀ ਖਵਾਈ ਮਹਿੰਗੀ ਪੈ ਸਕਦੀ ਹੈ । ਨਮਕ ਹਰਾਮ ਲੋਕ ਨੇ ਇਹ।ਕਸ਼ਮੀਰ ਵਿੱਚ ਅੱਤਵਾਦ ਇਹਨਾਂ ਦਾ ਹੀ ਫੈਲਾਇਆ ਹੋਇਐ ।ਇਹ ਭੇਦ ਲੈ ਕੇ ਤੁਹਾਡੇ ਘਰ ਹੀ ਚੋਰੀ ਕਰਕੇ ਭੱਜ ਜਾਣਗੇ ।ਤੁਸੀਂ ਇਹਨਾਂ ਦਾ ਕੀ ਵਿਗਾੜ ਲਵੋਂਗੇ ।"

ਮੈਂ ਉਹਨਾਂ ਦੀਆਂ ਗੱਲਾਂ ਸੁਣ ਕੇ ਹੱਸ ਛਡਦਾ ,"ਛੱਡੋ ਯਾਰ ਇਹ ਗਰੀਬੀ ਦੇ ਮਾਰੇ ਮਾਸੂਮ ਚਿਹਰੇ ਡਾਕੂ ਹੋ ਸਕਦੇ ਹਨ। ਬਿਲਕੁਲ ਨਹੀਂ ।ਮੈਨੂੰ ਤਾਂ ਇਹ ਰਬ ਦੇ ਬੰਦੇ ਲੱਗਦੇ ਹਨ ।ਵੇਖੋ ਇਹਨਾਂ ਦੇ ਚਿਹਰਿਆਂ ਉਤੇ ਕੋਈ ਬਦਮਾਸ਼ਾਂ ਵਾਲਾ ਲੱਛਣ ਦਿਸਦਾ ਹੈ ?"

ਤਾਂ ਉਹ ਕਹਿੰਦੇ, "ਤੁਹਾਡੀ ਮਰਜੀ ਹੈ, ਅਸੀਂ ਤਾਂ ਤੁਹਾਡੇ ਭਲੇ ਲਈ ਹੀ ਕਹਿੰਦੇ ਹਾਂ। ਨਾ ਜਾਣੀਏਂ-। ਮੁਸਲਮਾਨਾਂ ਦਾ ਕੀ ਭਰੋਸਾ।"

" ਓਏ ਭਾਈ ਜੇ ਇਹ ਡਾਕੂ ਬਦਮਾਸ਼ ਹੁੰਦੇ ਤਾਂ ਏਥੇ ਪ੍ਰਦੇਸ ਵਿੱਚ ਕਹਿਰਾਂ ਦੀ ਗਰਮੀ ਵਿੱਚ ਥੋੜ੍ਹੀ ਜਿਹੀ ਮਜ਼ਦੂਰੀ ਲਈ ਨਾ ਭੁੱਜਦੇ ਫਿਰਦੇ । ਡਾਕੇ ਮਾਰਨ ਨੂੰ ਓਧਰ ਦੁਨੀਆਂ ਨਹੀਂ ਵੱਸਦੀ ?" ਇਹ ਆਖ ਕੇ ਮੈਂ ਉਹਨਾਂ ਨੂੰ ਹੱਸ ਕੇ ਟਾਲ ਦੇਂਦਾ।

ਭਰ ਹਾੜ੍ਹ ਦੀ ਦੁਪਹਿਰ ਵੇਲੇ ਜਦੋਂ ਮੈਂ ਉਹਨਾਂ ਨੂੰ ਖਾਈ ਪੁੱਟਦਿਆਂ ਵੇਖਦਾ ਤਾਂ ਮੈਨੂੰ ਤਰਸ ਵੀ ਆਉਂਦਾ । ਅਸੀਂ ਜਿਸ ਧੁੱਪ ਵਿੱਚ ਇੱਕ ਪਲ ਵੀ ਬਾਹਰ ਨਿਕਲਣਾ ਨਹੀਂ ਚਾਹੁੰਦੇ ਸੀ ਉਹ ਉਸ ਤਪਦੀ ਦੁਪਹਿਰ ਵਿੱਚ ਵੀ ਬਿਨਾਂ ਦੋ ਪਲ ਅਰਾਮ ਕੀਤੇ ਪਸੀਨੇ ਨਾਲ ਨੁੱਚੜੇ ਹੋਏ, ਕੰਮ ਕਰਦੇ ਰਹਿੰਦੇ ਸਨ । ਉਹਨਾਂ ਨੂੰ ਕਿਓਂਕਿ ਪੈਸੇ ਦਿਹਾੜੀ ਦੇ ਹਿਸਾਬ ਨਾਲ ਨਹੀਂ ਖਾਈ ਦੀ ਮਿਣਤੀ ਦੇ ਹਿਸਾਬ ਮਿਲਦੇ ਸਨ। ਇਸ ਲਈ ਉਹ ਸਾਰਾ ਦਿਨ ਬਿਨਾਂ ਰੁਕੇ ਕੰਮ ਕਰਦੇ ਤਾਂ ਜੋ ਵੱਧ ਪੈਸੇ ਕਮਾ ਸੱਕਣ।

ਕਈ ਦਿਨ ਰੋਟੀ ਖਾਂਦਿਆਂ ਨੂੰ ਹੋ ਗਏ ਸਨ। ਕਦੇ ਉਹਨਾਂ ਨੇ ਐਸੀ ਵੈਸੀ ਹਰਕਤ ਵੀ ਨਹੀਂ ਸੀ ਕੀਤੀ। ਸਗੋਂ ਉਹ ਤਾਂ ਨਜ਼ਰ ਉਠਾ ਕੇ ਉਪਰ ਵੀ ਘੱਟ ਹੀ ਵੇਖਦੇ ਸਨ । ਰੋਟੀ ਖਾ ਕੇ ਚੁਪਚਾਪ ਉੱਠ ਕੇ ਚਲੇ ਜਾਂਦੇ।

ਹੁਣ ਉਹਨਾਂ ਨੂੰ ਇੱਕ ਮਹੀਨਾ ਹੋ ਗਿਆ ਸੀ ਰੋਟੀ ਖਾਂਦਿਆਂ ਨੂੰ। ਇੱਕ ਸ਼ਾਮ ਰੋਟੀ ਖਾ ਕੇ ਸਾਕਿਬ ਬੋਲਿਆ, " ਸਵੇਰੇ ਸਭ ਚਲੇ ਜਾਏਂਗੇ ਸਿਰਦਾਰ ਜੀ। ਬੱਸ ਕਾਮ ਖਤਮ ਹੋ ਗਿਆ ਹੈ । ਅਬ ਦੇਸ਼ ਵਾਪਿਸ ਜਾਏਂਗੇ ।"

"ਸੁਭਾ ਖਾਨਾ ਖਾਉਗੇ ?" ਮੈਂ ਪੁੱਛਿਆ ਤਾਂ ਉਸ ਨੇ ਹਾਂ ਵਿੱਚ ਸਿਰ ਹਿਲਾ ਦਿੱਤਾ।

ਰੋਟੀ ਖਾ ਕੇ ਉਹ ਚਲੇ ਗਏ ।

ਸਵੇਰੇ ਦੋਵੇਂ ਆਏ , ਰੋਟੀ ਖਾਧੀ ਤੇ ਚੁੱਪ ਚਾਪ ਉੱਠ ਕੇ ਚਲੇ ਗਏ । ਮੈਂ ਵੀ ਸੋਚਿਆ ਹੁਣ ਉਹ ਬੱਸ ਚੜ੍ਹ ਕੇ ਸਰਸੇ ਚਲੇ ਜਾਣਗੇ । ਜਿੱਥੇ ਉਹ ਕਹਿੰਦਾ ਸੀ ਕਿ ਸਾਰਿਆਂ ਨੇ ਇਕਠੇ ਹੋ ਕੇ ਰੇਲ ਫੜਨੀ ਹੈ ।

ਗਰਮੀ ਬਹੁਤ ਸੀ । ਮੈਂ ਵੀ ਰੋਟੀ ਖਾ ਕੇ ਅੰਦਰ ਹੀ ਲੰਮਾ ਪੈ ਗਿਆ । ਹੋਰ ਘਰ ਦੇ ਜੀਅ ਵੀ ਸੜਕ ਵੱਲ ਨਹੀਂ ਗਏ । ਕੁਦਰਤੀ ਮੈਂ ਦੁਪਹਿਰੇ ਬਾਹਰ ਨਿਕਲਿਆ ਤਾਂ ਅੱਗੋਂ ਤੱਤੀ ਲੂਅ ਨੇ ਮੇਰਾ ਸਵਾਗਤ ਕੀਤਾ ।ਮੈਂ ਪਿੰਡ ਦੀ ਦੁਕਾਨ ਤੋਂ ਕੋਈ ਜ਼ਰੂਰੀ ਸੌਦਾ ਲੈਣ ਜਾਣਾ ਸੀ । ਬਾਹਰ ਕਾਂ ਅੱਖ ਨਿਕਲ ਰਹੀ ਸੀ ।ਪਹਿਲਾਂ ਤਾਂ ਜੀ ਕੀਤਾ ਕਿ ਵਾਪਸ ਪਰਤ ਕੇ ਅੰਦਰ ਹੀ ਪੱਖੇ ਥੱਲੇ ਬਹਿ ਜਾਵਾਂ ।ਪਰ ਫੇਰ ਮਨ ਕਰੜਾ ਕਰ ਕੇ ਤੁਰ ਪਿਆ ।ਘਰ ਤੋਂ ਬਾਹਰ ਸੜਕ ਵੱਲ ਗਿਆ ਤਾਂ ਕੀ ਵੇਖਿਆ ਕਿ ਕੋਈ ਆਦਮੀ ਸਿਖਰ ਦੁਪਹਿਰੇ ਸਾਡੇ ਘਰ ਵੱਲ ਖਾਈ ਪੁੱਟ ਰਿਹਾ ਹੈ । ਇਕੱਲਾ ਹੀ ਬਿਨਾ ਕਿਸੇ ਸਾਥੀ ਦੇ।

ਮੈਂ ਨੇੜੇ ਜਾ ਕੇ ਦੇਖਿਆ ਤਾਂ ਮੈਂ ਹੈਰਾਨ ਰਹਿ ਗਿਆ। ਇਹ ਤਾਂ ਸਾਕਿਬ ਸੀ। ਲੂੰਹਦੀ ਗਰਮੀ ਵਿੱਚ ਪਸੀਨੇ ਨਾਲ ਤਰ ਬ ਤਰ ਆਪਣੀ ਧੁਨ ਵਿੱਚ ਖਾਈ ਪੁੱਟੀ ਜਾ ਰਿਹਾ ਸੀ। ਮੈਂ ਤਾਂ ਸੋਚਿਆ ਸੀ ਕਿ ਉਹ ਚਲਿਆ ਗਿਆ ਹੋਵੇਗਾ। ਮੈਂ ਵੇਖਿਆ ਅੱਜ ਉਸ ਦੇ

ਹੱਥ ਪਹਿਲਾਂ ਨਾਲੋਂ ਤੇਜ ਚਲ ਰਹੇ ਸਨ।

"ਅਰੇ ਸਾਕਿਬ ਤੁਮ ?"

"ਠੇਕੇਦਾਰ ਮਾਨ ਗਿਆ ਕਿਆ ?"

ਮੈਂ ਲਗਾਤਾਰ ਦੋ ਸਵਾਲ ਦਾਗ ਦਿੱਤੇ।

"ਨਹੀਂ ਸਿਰਦਾਰ ਜੀ, "ਥੋੜ੍ਹਾ ਰੁਕ ਕੇ ਕਿਹਾ ਤੇ ਫੇਰ ਮੇਰੇ ਅਗਲੇ ਸਵਾਲ ਦੀ ਉਡੀਕ ਕਰਨ ਤੋਂ ਪਹਿਲਾਂ ਹੀ ਕੰਮ ਵਿੱਚ ਰੁੱਝ ਗਿਆ।

"ਫਿਰ ਆਪ ਕਿਓਂ ਖੋਦ ਰਹੇ ਹੋ ?"

" ਆਪ ਕੇ ਘਰ ਤੱਕ ਤਾਰ ਬਿਛਾ ਕਰ ਜਾਏਂਗੇ।"

" ਹਮਾਰੇ ਘਰ ਤੱਕ ?"

"ਤਾਰ ਕਹਾਂ ਸੇ ਆਏਗੀ ?" ਮੈਂ ਅਚੰਭੇ ਨਾਲ ਪੁੱਛਿਆ।

ਕਿਓਂਕਿ ਠੇਕੇਦਾਰ ਨੇ ਮੈਨੂੰ ਸਾਫ਼ ਮਨਾ ਕਰ ਦਿੱਤਾ ਸੀ।

"ਮੈਂਨੇ ਏਕ ਟੁਕੜਾ ਕਾਟ ਕਰ ਰੱਖ ਲੀਆ ਥਾ,ਜਿਤਨਾ ਆਪ ਕੇ ਘਰ ਤੱਕ ਡਾਲਨਾ ਹੈ। ਠੇਕੇਦਾਰ ਸੇ ਚੋਰੀ।"

" ਠੇਕੇਦਾਰ ਆਜ ਕੀ ਮਜ਼ਦੂਰੀ ਦੇਗਾ ?"

" ਨਹੀਂ।"

" ਤੋ ਤੁਮ ਨੇ ਯੇ ਕਿਓਂ ਕੀਆ ? ਠੇਕੇਦਾਰ ਖਫ਼ਾ ਹੋਗਾ ਤੁਮ ਪਰ।"

"ਕਿਓਂ ਖਫਾ ਹੋਗਾ, ਤਾਰ ਕੋਈ ਠੇਕੇਦਾਰ ਕੀ ਹੈ ?"

"ਓ ਹੋ," ਮੇਰੇ ਮੂੰਹੋਂ ਅਚਾਨਕ ਨਿਕਲਿਆ।

ਤਾਂ ਉਹ ਬੋਲਿਆ, "ਸਿਰਦਾਰ ਜੀ ਮਹੀਨਾ ਭਰ ਆਪਕਾ ਨਮਕ ਖਾਇਆ ਹੈ। ਅਗਰ ਹਮ ਆਪਕਾ ਇਤਨਾ ਕਾਮ ਭੀ ਨਾ ਕਰਤੇ ਤੋਂ ਨਮਕ ਹਰਾਮ ਨਹੀਂ ਕਹਿਲਾਤੇ।"

ਏਨਾ ਕਹਿ ਕੇ ਉਹ ਪਸੀਨੇ ਨਾਲ ਲਥਪਥ ਫੇਰ ਖਾਈ ਪੁੱਟਣ ਲੱਗਾ। ਕਿਓਂਕਿ ਉਸ ਨੇ ਸ਼ਾਮ ਤੱਕ ਇਹ ਕੰਮ ਨਬੇੜ ਕੇ ਸ਼ਾਮ ਨੂੰ ਸਰਸੇ ਪਹੁੰਚਣਾ ਸੀ ਤਾ ਕਿ ਦੂਸਰੇ ਸਾਥੀਆਂ ਨਾਲ ਰਲ ਕੇ ਰੇਲ ਫੜ ਸੱਕੇ।

ਮੈਂ ਵਾਪਸ ਪਰਤਿਆ ,ਮੈਨੂੰ ਭੁੱਲ ਗਿਆ ਸੀ ਕਿ ਮੈਂ ਹੱਟੀਓਂ ਕੋਈ ਸੌਦਾ ਲੈਣ ਜਾ ਰਿਹਾ ਸਾਂ। ਘਰ ਆਇਆ, ਫਰਿੱਜ ਵਿੱਚੋਂ ਠੰਡੇ ਪਾਣੀ ਦੀ ਬੋਤਲ ਕੱਢੀ ਤੇ ਦੌੜ ਕੇ ਉਸ ਦੇ ਕੋਲ ਗਿਆ।ਉਸ ਨੂੰ ਪਾਣੀ ਪਿਆਇਆ ,ਫ਼ੇਰ ਚਾਹ ਲਿਆ ਕੇ ਪਿਆਈ। ਦੁਪਹਿਰ ਦੀ ਰੋਟੀ ਜਿਹੜੀ ਉਹ ਕਦੇ ਨਹੀਂ ਸੀ ਖਾਂਦਾ ਬਦੋ ਬਦੀ ਨਾਲ ਖਵਾਈ। ਕਿਓਂਕਿ ਉਹ ਰੁਕਣਾ ਨਹੀਂ ਸੀ ਚਾਹੁੰਦਾ। ਉਸ ਨੂੰ ਖਦਸ਼ਾ ਸੀ ਕਿ ਰੁਕ ਗਿਆ ਤਾਂ ਸ਼ਾਇਦ ਕੰਮ ਸ਼ਾਮ ਤੱਕ ਸਿਰੇ ਨਾ ਚੜ੍ਹੇ। ਮਤੇ ਆਖਰੀ ਬੱਸ ਨਿਕਲ ਜਾਵੇ। ਫੇਰ ਉਹ ਸਰਸੇ ਸਾਥੀਆਂ ਨਾਲ ਕਿਵੇਂ ਰਲੇਗਾ।

## ਡਾ. ਗੁਰਪ੍ਰੀਤ ਲਹਿਲ ਡੀਨ ਕਾਲਜ ਵਿਕਾਸ ਕੌਂਸਲ ਨਿਯੁਕਤ।



ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਕੰਪਿਊਟਰ ਸਾਈਂਸ ਦੇ ਪ੍ਰੋਫੈਸਰ ਡਾ. ਗੁਰਪ੍ਰੀਤ ਸਿੰਘ ਲਹਿਲ ਨੇ ਕਾਲਜ ਵਿਕਾਸ ਕੌਂਸਲ ਦੇ ਡੀਨ ਵਜੋਂ ਆਪਣਾ ਅਹੁਦਾ ਸੰਭਾਲਿਆ। ਡਾ. ਲਹਿਲ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਤਕਨੀਕੀ ਵਿਕਾਸ ਸੰਬੰਧੀ ਖੋਜ ਕੇਂਦਰ ਦੇ ਡਾਇਰੈਕਟਰ ਅਤੇ ਕੰਪਿਊਟਰ ਸਾਈਂਸ ਵਿਭਾਗ ਦੇ ਡੀਨ ਵਜੋਂ ਕਾਰਜਸ਼ੀਲ ਹਨ। ਉਹ ਸਾਫਟਰਵੇਅਰ ਨਿਰਮਾਣ ਦੇ ਖੇਤਰ ਵਿੱਚ ਵੀ ਮਾਹਿਰ ਹਨ। ਪੰਜਾਬੀ ਭਾਸ਼ਾ ਦੇ ਪਹਿਲੇ ਸਾਫਟਵੇਅਰ 'ਅੱਖਰ' ਦਾ ਵੀ ਉਨ੍ਹਾਂ ਨੇ ਨਿਰਮਾਣ ਕੀਤਾ ਹੈ। ਅਸੀਂ ਡਾ. ਲਹਿਲ ਨੂੰ ਨਵੇਂ ਅਹੁਦੇ ਦੀ ਜ਼ਿੰਮੇਵਾਰੀ ਸੰਭਾਲਣ ਤੇ ਵਧਾਈ ਦਿੰਦੇ ਹਾਂ।

ਖਾਈ ਪੁੱਟਣ ਦਾ ਕੰਮ ਸ਼ਾਮ ਤੱਕ ਪੂਰਾ ਹੋ ਗਿਆ ਸੀ। ਹੁਣ ਗਰਮੀ ਵੀ ਕੁਝ ਘਟ ਗਈ ਸੀ।ਮੈਂ ਆਪਣੇ ਆਦਮੀ ਨਾਲ ਲਾ ਕੇ ਤਾਰ ਵਿਛਾ ਕੇ ਉਸ ਦੇ ਨਾਲ ਮਿੱਟੀ ਪੁਆ ਦਿੱਤੀ।

ਅਸੀਂ ਜਿੱਥੋਂ ਤੱਕ ਚਾਹੁੰਦੇ ਸਾਂ ਤਾਰ ਵਿਛ ਗਈ ਸੀ। ਉਹ ਮਿੱਟੀ ਦਾ ਆਖਰੀ ਟੱਪਾ ਸੁੱਟ ਕੇ ਕਹੀ ਮੋਢੇ ਤੇ ਰੱਖ ਕੇ ਤੁਰਨ ਲੱਗਾ। ਸਾਨੂੰ ਪੈਰੀਂ ਹੱਥ ਲਾਉਣ ਨੂੰ ਅੱਗੇ ਵਧਿਆ। ਮੈਂ ਉਸ ਦੇ ਦੋਵੇਂ ਹੱਥ ਫੜ ਲਏ ਤੇ ਕਿਹਾ, "ਸਾਕਿਬ ਖਾਨਾ ਖਾ ਕਰ ਜਾਣਾ।"

"ਨਹੀਂ ਸਿਰਦਾਰ ਜੀ ,ਹਮ ਲੇਟ ਹੋ ਜਾਏਗਾ। ਆਖਰੀ ਬੱਸ ਨਿਕਲ ਗਈ ਤੋਂ ਸਰਸਾ ਕੈਸੇ ਪਹੁੰਚ ਪਾਊਂਗਾ। ਸੁਬਹ ਗਾੜੀ ਪਕੜਨੀ ਹੈ।

ਇਹ ਕਹਿ ਕੇ ਉਹ ਦੋਵੇਂ ਹਥ ਜੋੜ ਕੇ ਇੰਜ ਵਾਪਸ ਮੁੜਿਆ, ਜਿਵੇਂ ਅਜੇ ਵੀ ਸਾਡਾ ਅਹਿਸਾਨ ਉਸ ਦੇ ਸਿਰ ਹੋਵੇ। ਫਿਰ ਵੀ ਉਸ ਦੇ ਚਿਹਰੇ ਤੇ ਇੱਕ ਚਮਕ ਸੀ। ਉਸ ਨੇ ਸਾਡਾ ਨਮਕ ਜੁ ਹਲਾਲ ਕਰ ਦਿੱਤਾ ਸੀ।

ਅਸੀਂ ਵੇਖ ਰਹੇ ਸਾਂ, ਉਹ ਸੜਕ ਤੇ ਪਹੁੰਚਿਆ। ਏਨੇ ਨੂੰ ਬੱਸ ਆ ਗਈ। ਉਸ ਨੇ ਪਿਛੇ ਭੌਂ ਕੇ ਵੇਖਿਆ ਤੇ ਭੱਜ ਕੇ ਬਸ ਤੇ ਚੜ੍ਹ ਗਿਆ।

ਅਸੀਂ ਜਾਂਦੀ ਬੱਸ ਨੂੰ ਇਸ ਤਰਾਂ ਵੇਖ ਰਹੇ ਸਾਂ ਜਿਵੇਂ ਕੋਈ ਆਪਣਾ ਵਿਛੜ ਕੇ ਗਿਆ ਹੋਵੇ।

**ਸੰਪਰਕ**-94167-34506

# ਅਜ਼ਾਦ ਦੇਸ਼ ਦੇ ਗੁਲਾਮ

*- ਸੁਖਮੀਤ ਕੌਰ ਚੀਮਾਂ*

15 ਅਗਸਤ ਦਾ ਨਾਂ ਆਉਂਦਿਆ ਹੀ ਜ਼ਹਿਨ ਵਿੱਚ 'ਅਜ਼ਾਦੀ' ਸ਼ਬਦ ਗੂੰਜਣ ਲੱਗਦਾ ਹੈ। ਇਸ ਸ਼ਬਦ ਅੰਦਰ ਸਾਰੀਆਂ ਮਨੁੱਖੀ ਰੀਝਾਂ,ਚਾਅ ਤੇ ਜ਼ਿੰਦਗੀ ਨੂੰ ਖੁੱਲ੍ਹ ਕੇ ਮਾਨਣ ਦਾ ਆਨੰਦ ਸਮਾਇਆ ਹੋਇਆ ਹੈ। 'ਅਜ਼ਾਦੀ' ਦਾ ਸਹੀ ਅਰਥ ਉਹੀ ਦੱਸ ਸਕਦਾ ਹੈ ਜਿਸਦੇ ਜਿਸਮ ਉੱਤੇ ਗੁਲਾਮੀ ਦੀਆਂ ਜ਼ੰਜ਼ੀਰਾਂ ਦੇ ਨਿਸ਼ਾਨ ਸਾਰੀ ਉਮਰ ਲਈ ਉੱਕਰ ਗਏ ਹੋਣ। ਗੁਲਾਮੀ ਕੇਵਲ ਜ਼ੰਜ਼ੀਰਾਂ ਵਿੱਚ ਜਕੜਿਆ ਜਿਸਮ ਹੀ ਨਹੀਂ ਝੱਲਦਾ ਸਗੋਂ ਜਹਿਨੀ ਤੌਰ ਤੇ ਹੰਢਾਈ ਗਈ ਗੁਲਾਮੀ ਕਿਤੇ ਵੱਧ ਦੁੱਖਦਾਈ ਅਤੇ ਖਤਰਨਾਕ ਹੁੰਦੀ ਹੈ। ਉੱਚੀਆਂ ਉਡਾਰੀਆਂ ਲਾਉਣ ਵਾਲਾ ਮਨ ਜਦੋਂ ਗੁਲਾਮੀ ਦਾ ਸੰਤਾਪ ਹੰਢਾਉਂਦਾ ਹੈ ਤਾਂ ਉਹ ਮਾਨਸਿਕ ਤੌਰ ਤੇ ਪੂਰੀ ਤਰ੍ਹਾਂ ਮਾਰਿਆ ਜਾਂਦਾ ਹੈ।

ਈਸਟ ਇੰਡੀਆ ਕੰਪਨੀ ਭਾਰਤ ਵਿੱਚ ਆਈ ਤੇ ਹੌਲੀ-ਹੌਲੀ ਗੁਲਾਮੀ ਦੀਆਂ ਅਜਿਹੀਆਂ ਅਣਦੇਖੀਆਂ ਜ਼ੰਜ਼ੀਰਾਂ ਸਾਡੇ ਦੁਆਲੇ ਪਸਾਰਦੀ ਗਈ ਕਿ ਸਦੀਆਂ ਤੋਂ ਖੁਸ਼ਹਾਲ ਅਤੇ ਸੋਨੇ ਦੀ ਚਿੜੀ ਕਹਾਉਣ ਵਾਲਾ ਭਾਰਤ ਦੇਸ਼ ਕਦੋਂ ਪਿੰਜਰੇ ਵਿੱਚ ਕੈਦ ਹੋ ਗਿਆ ਪਤਾ ਹੀ ਨਾ ਚੱਲਿਆ। ਇਸੇ ਕੈਦ ਵਿੱਚ ਜਿਉਂ ਰਹੇ ਭਾਰਤੀਆਂ ਨੂੰ ਕਦੇ ਗਦਰੀ ਬਾਬਿਆਂ,ਕਦੇ ਊਧਮ ਸਿੰਘ,ਕਦੇ ਭਗਤ ਸਿੰਘ ਅਤੇ ਸਰਾਭੇ ਵਰਗਿਆਂ ਨੇ ਜਦੋਂ ਗੁਲਾਮੀ ਦੀ ਇਸ ਨੀਂਦ ਤੋਂ ਜਗਾਇਆ ਤਾਂ ਕਿਤੇ ਜਾ ਕੇ ਸਾਡੇ ਵਿੱਚ ਅਜ਼ਾਦ ਹੋਣ ਦੀ ਇੱਛਾ ਪੈਦਾ ਹੋਈ।ਬਹੁਤ ਕੋਸ਼ਿਸ਼ਾਂ ਕਰਨ ਅਤੇ ਕੌਮ ਦੇ ਹੀਰਿਆਂ ਦੇ ਫਾਂਸੀ ਦੇ ਰੱਸੇ ਚੁੰਮਣ ਤੋਂ ਬਾਅਦ ਅਜ਼ਾਦੀ ਦਾ ਸੂਰਜ ਦੇਖਣਾ ਭਾਰਤੀਆਂ ਨੂੰ ਨਸੀਬ ਹੋਇਆ। ਅਜ਼ਾਦੀ ਦੇ ਇਸ ਸੂਰਜ ਦੀ ਰੌਸ਼ਨੀ ਕੁਝ ਮੱਠੀ ਪੈ ਗਈ ਜਦੋਂ ਦੇਸ਼ ਦੋ ਹਿੱਸਿਆਂ ਵਿੱਚ ਵੰਡਿਆ ਗਿਆ। ਅਜ਼ਾਦ ਦੇਸ਼ ਦੇ ਵਾਸੀ ਹੋ ਕੇ ਵੀ ਅਸੀਂ ਇਸ ਵੰਡ ਨੂੰ ਰੋਕ ਨਾ ਸਕੇ।ਵੰਡ ਦਾ ਇਹ ਸਿਲਸਿਲਾ ਏਥੇ ਹੀ ਬੰਦ ਨਹੀਂ ਹੋਇਆ,ਸਗੋਂ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਨੂੰ ਵੀ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਗਿਆ। ਪੰਜਾਬ ਵੀ ਦੋ ਹੋ ਗਏ।

ਪੜ੍ਹਨ ਦਾ ਅਧਿਕਾਰ, ਆਪਣੀ ਗੱਲ ਕਹਿਣ ਦਾ ਅਧਿਕਾਰ, ਕਿਤੇ ਵੀ ਘੁੰਮਣ-ਫਿਰਨ ਦਾ ਅਧਿਕਾਰ, ਮਨਚਾਹੇ ਕੱਪੜੇ ਪਹਿਨਣ ਦਾ ਅਧਿਕਾਰ ਆਦਿ ਅਧਿਕਾਰ ਸਾਨੂੰ ਮਿਲੇ ਤੇ ਅਸੀਂ ਆਪਣੇ-ਆਪ ਨੂੰ ਅੰਬਰਾਂ ਵਿੱਚ ਉੱਡਦਾ ਮਹਿਸੂਸ ਕਰਨ ਲੱਗੇ। ਅੰਬਰੀਂ ਉਡਾਰੀਆਂ ਲਾਉਂਦਿਆਂ, ਸਾਨੂੰ ਖੰਭ ਦੇਣ ਵਾਲਿਆਂ ਦੇ ਅਸੀਂ ਨਾਮ ਹੀ ਭੁੱਲ ਗਏ। ਭ੍ਰਿਸ਼ਟਾਚਾਰ, ਬੇਰੋਜ਼ਗਾਰੀ, ਭਰੂਣ-ਹੱਤਿਆ ਵਰਗੇ ਸੱਪ ਦੁੱਗਣਾ ਜ਼ਹਿਰ ਉਗਲਣ ਲੱਗੇ। ਜੇਕਰ ਗੱਲ ਇੱਥੇ ਹੀ ਖਤਮ ਹੋ ਜਾਂਦੀ ਤਾਂ ਠੀਕ ਸੀ ਪਰ ਗੰਗਾ ਬਿਲਕੁਲ ਹੀ ਉਲਟੀ ਵਹਿ ਨਿਕਲੀ। ਅੰਗਰੇਜ਼ਾਂ ਤੋਂ ਸਦੀਆਂ ਪਿੱਛੋਂ ਦੇਸ਼ ਨੂੰ ਅਜ਼ਾਦ ਕਰਵਾ ਕੇ ਚੈਨ ਦਾ ਸਾਹ ਲੈਣ ਵਾਲੇ ਅਸੀਂ ਆਪਣੇ-ਆਪ ਹੀ ਪੱਛਮੀ ਸੱਭਿਆਚਾਰ ਦੇ ਗੁਲਾਮ ਬਣੇ ਆਰੰਭ ਹੋ ਗਏ। ਰਹਿੰਦੀ ਕਸਰ ਸਾਡੇ ਲੀਡਰਾਂ ਨੇ ਕੱਢ ਦਿੱਤੀ। ਭਾਰਤ 'ਚਿੜੀ' ਤੋਂ ਉਹ 'ਚੂਚ' ਬਣ ਗਿਆ ਜਿਸ ਦੇ ਅਜੇ ਖੰਭ ਹੀ ਨਹੀਂ ਨਿਕਲੇ ਹੁੰਦੇ। ਕੌਮ ਦੀ ਸਭ ਤੋਂ ਮਜ਼ਬੂਤ ਧਿਰ ਕਿਸਾਨੀ ਅੱਜ ਸੜਕਾਂ ਤੇ ਬੈਠੀ ਹੈ। ਅਸੀਂ ਕਿਸ ਤਰ੍ਹਾਂ ਦੇ ਅਜ਼ਾਦ ਹਾਂ?

ਖੰਡੇ ਦੀ ਧਾਰ 'ਤੇ ਨੱਚਣ ਵਾਲੇ ਪੱਛਮੀ ਗੀਤਾਂ ਦੀਆਂ ਧੁਨਾਂ ਤੇ ਥਿਰਕਦੇ ਨੇ,ਵੱਡਿਆਂ ਦਾ ਸਤਿਕਾਰ ਕਰਨ ਵਾਲੇ ਵੱਡਿਆਂ ਨੂੰ ਬੋਲਣ ਹੀ ਨਹੀਂ ਦਿੰਦੇ, ਦੇਸ਼ ਲਈ ਜਾਨ ਵਾਰਨ ਵਾਲਿਆਂ ਨੂੰ ਜਵਾਨੀ ਵਿੱਚ ਪੈਰ ਰੱਖਣ ਤੋਂ ਪਹਿਲਾਂ ਹੀ ਨਸ਼ਿਆਂ ਨੇ ਖਾ ਲਿਆ। ਜਵਾਨੀ ਜਦੋਂ ਭੈੜੇ ਰਾਹ ਪੈਂਦੀ ਹੈ ਤਾਂ ਆਉਣ ਵਾਲੀਆਂ ਪੀੜ੍ਹੀਆਂ ਦੇ ਰਾਹੀਂ ਵੀ ਕੰਡੇ ਵਿਛ ਜਾਂਦੇ ਹਨ। ਭਾਵੇਂ ਬਹੁਤ ਕੁਝ ਬਦਲ ਗਿਆ ਹੈ,ਅਸੀਂ ਤਰੱਕੀ ਕਰ ਕੇ ਅੱਗੇ ਵਧ ਗਏ ਹਾਂ ਤੇ ਲਗਾਤਾਰ ਵਧ ਰਹੇ ਹਾਂ। ਐਸ਼ੋ-ਆਰਾਮ ਵਾਲੀ ਜਿੰਦਗੀ ਸਾਨੂੰ ਨਿਕੰਮਾ ਬਣਾ ਰਹੀ ਹੈ। ਅਸੀਂ ਲਗਾਤਾਰ ਬਿਮਾਰੀਆਂ ਸਹੇੜ ਰਹੇ ਹਾਂ। ਸਾਰੀ ਉਮਰ ਬਿਮਾਰੀਆਂ ਦੀਆਂ ਦਵਾਈਆਂ ਖਾਂਦੇ-ਖਾਂਦੇ ਪਤਾ ਹੀ ਨਹੀਂ ਚੱਲਦਾ ਕਿ ਕਦੋਂ ਜ਼ਿੰਦਗੀ ਮੌਤ ਤੋਂ ਪਹਿਲਾਂ ਹੀ ਖਤਮ ਹੋ ਗਈ। ਅਜ਼ਾਦ ਦੇਸ਼ ਦੇ ਵਾਸੀ ਹੋ ਕੇ ਅਸੀਂ ਮੋਬਾਇਲਾਂ ਵਾਲੀ ਜ਼ਿੰਦਗੀ ਦੇ ਗੁਲਾਮ ਹੋ ਗਏ। ਇਸ ਤਰ੍ਹਾਂ ਦੀਆਂ ਹੋਰ ਵੀ ਪਤਾ ਨਹੀਂ ਕਿੰਨੀਆਂ ਗਲਤੀਆਂ ਨੇ ਜੋ ਜਾਣ-ਬੁੱਝ ਕੇ ਕਰਦੇ ਜਾ ਰਹੇ ਦੁਹਰਾ ਵੀ ਰਹੇ ਹਾਂ। ਪਰ ਫਿਰ ਵੀ ਪਤਾ ਨਹੀਂ ਆਪਣੇ-ਆਪ ਨੂੰ ਅਜ਼ਾਦ ਸਮਝਣ ਦੀ ਸ਼ਾਇਦ ਭੁੱਲ ਹੀ ਕਰ ਰਹੇ ਹਾਂ।ਪਰ "ਆਪੇ ਫਾਥੜੀਏ ਤੈਨੂੰ ਕੌਣ ਛੁਡਾਏ?" ਹੁਣ ਜਦ ਫਸੇ ਖੁਦ ਹਾਂ ਤਾਂ ਛੁੱਟਣ ਦਾ ਜੁਗਾੜ ਵੀ ਆਪੇ ਕਰਨਾ ਪਏਗਾ।

ਵੋਟ ਦੇਣ ਦੀ ਅਜ਼ਾਦੀ ਵੀ ਸਾਨੂੰ ਮਿਲੀ ਹੈ ਪਰ ਇੱਥੇ ਵੀ ਅਸੀਂ ਆਪਣੀ ਜ਼ਮੀਰ ਵੇਚਣ ਨੂੰ ਤਿਆਰ ਹੋ ਜਾਂਦੇ ਹਾਂ,ਫਿਰ ਭਾਵੇਂ ਇਸ ਦਾ ਨਤੀਜਾ ਜੋ ਮਰਜ਼ੀ ਹੋਵੇ। ਫਿਰ ਵੀ ਅਸੀਂ ਕਹਿੰਦੇ ਹਾਂ ਅਸੀਂ ਅਜ਼ਾਦ ਹਾਂ। ਸਰਕਾਰ ਦੇ ਝੋਲੀ-ਚੁੱਕਾਂ ਅੱਗੇ ਹਰ ਨਿੱਕੇ-ਮੋਟੇ ਕੰਮ ਲਈ ਸਾਨੂੰ ਝੁਕਣਾ ਪੈਂਦਾ ਹੈ। ਫਿਰ ਵੀ ਅਸੀਂ ਕਹਿੰਦੇ ਹਾਂ ਅਸੀਂ ਅਜ਼ਾਦ ਹਾਂ। ਮੋਬਾਇਲ ਵਿੱਚ ਜੇਕਰ ਨੈੱਟ ਨਾ ਹੋਵੇ ਤਾਂ ਸਾਡੇ ਘਰ ਰੋਟੀ ਨਹੀਂ ਪੱਕਦੀ ਤੇ ਅਸੀਂ ਕਹਿੰਦੇ ਹਾਂ ਅਸੀਂ ਅਜ਼ਾਦ ਹਾਂ। ਹੁਣ ਇਹ ਸਚਮੁੱਚ ਅਜ਼ਾਦੀ ਹੈ ਜਾਂ ਸਾਡਾ ਕੋਰਾ ਵਹਿਮ! ਇਹ ਫੈਸਲਾ ਤਾਂ ਸਾਨੂੰ ਹੀ ਕਰਨਾ ਪਏਗਾ। ਇਹ ਸੋਚਣਾ ਤੇ ਵਿਚਾਰਨਾ ਪੈਣਾ ਹੈ ਕਿ ਅਜ਼ਾਦ ਦੇਸ਼ ਵਿੱਚ ਰਹਿ ਕੇ ਵੀ ਗੁਲਾਮੀ ਦੇ ਦੈਂਤ ਨੂੰ ਸੱਦਾ ਦੇਣਾ ਹੈ ਜਾਂ ਜਾਗਰੂਕ ਹੋ ਕੇ ਇਸ ਨੂੰ ਹਰਾਉਣਾ ਹੈ.???




## ਡਾ. ਇਸ਼ਤਿਆਕ ਅਹਿਮਦ ਦੀ ਪੁਸਤਕ

# ਲਹੂ ਲੁਹਾਣ • ਵੰਡਿਆ • ਵੱਢਿਆ ਟੁੱਕਿਆ ਪੰਜਾਬ

## –ਸੰਖੇਪ ਸਮੀਖਿਆ

**-ਰਾਣਾ ਤੇਜਵੰਤ ਸਿੰਘ ਸੱਗੂ**

ਭਾਰਤੀ ਉਪ ਮਹਾਂਦੀਪ ਦੇ ਇਸ ਉੱਤਰ ਪੱਛਮ ਹਿੱਸੇ ਪੰਜਾਬ ਦੇ ਇਲਾਕੇ ਵਿੱਚ ਸਦੀਆਂ ਤੋਂ ਤਾਰੀਖਾਂ ਜਨਮ ਲੈਂਦੀਆਂ ਰਹੀਆਂ ਹਨ ਤੇ ਗੁਆਚਦੀਆਂ ਵੀ ਰਹੀਆਂ ਹਨ। ਹਰ ਵਾਰ ਇਹ ਇਲਾਕਾ ਆਪਣੀ ਮਿਹਨਤ, ਸਮਝ ਬੂਝ ਅਤੇ ਉੱਚੇ ਕਿਰਦਾਰ ਕਰਕੇ ਫੇਰ ਤੋਂ ਆਪਣੇ ਪੈਰੀਂ ਖੜ੍ਹਾ ਹੁੰਦਾ ਰਿਹਾ ਹੈ। ਪਰ ਸਾਲ 1947 ਦਾ ਅਗਸਤ ਮਹੀਨਾ ਇਕ ਨਵੀਂ ਤਾਰੀਖ ਨੂੰ ਜਨਮ ਦੇ ਗਿਆ ਤੇ ਬਾਅਦ ਦਾ ਹਰ ਸਾਲ ਨਵੇਂ ਜ਼ਖ਼ਮ ਤੇ ਅਣ-ਸੁਲਝੇ ਸਵਾਲ ਵਧਾ ਕੇ ਛੱਡ ਜਾਂਦਾ ਰਿਹਾ। ਸ਼ਾਇਦ ਇਸੇ ਕਰਕੇ ਹੀ ਇਸ ਵਿਸ਼ੇ ਤੇ ਪੰਜਾਬ ਦਾ ਰੋਸ਼ਨ ਦਿਮਾਗ, ਕਲਮ ਨਵੀਸ, ਸਾਹਿਤਕਾਰ ਤੇ ਇਤਿਹਾਸਕਾਰ ਇਸ ਸਮੇਂ ਦੀਆਂ ਪਰਤਾਂ ਉਘੇੜਦੇ ਰਹਿੰਦੇ ਹਨ ਤਾਕਿ ਉਸ ਤਹਿ ਨੂੰ ਛੂਹਿਆ ਜਾ ਸਕੇ ਜਿਸਨੇ ਇਕ ਮਾਂ ਬੋਲੀ, ਸਾਹਿਤ ਅਤੇ ਸਭਿਆਚਾਰ ਦੇ ਇਸ ਮੁਲਕ/ਇਲਾਕੇ 'ਚ ਪਿਆਰ ਅਤੇ ਆਦਰ ਨਾਲ ਇਕ ਥਾਂਈਂ ਘੁੱਗ ਵਸਦੇ ਵਸਨੀਕਾਂ ਨੂੰ ਆਪਣੀਆਂ ਹੀ ਅੱਖਾਂ ਸਾਹਮਣੇ ਆਪਣੀ ਭੋਂਇ ਤੋਂ ਬੇਦਖਲ, ਤੁਰ ਜਾਂਦੇ, ਕਤਲ ਤੇ ਬੇਆਬਰੂ ਹੁੰਦੇ ਵੇਖਿਆ, ਪਰ ਕਿਉਂ? ਇਸ ਕਿਉਂ ਕਰਕੇ ਹੀ ਇਹਨਾਂ ਸਾਰਿਆਂ ਦਾ ਸ਼ਾਇਦ ਸੁਪਨਾ ਹੈ ਕਿ ਇਸ ਇਲਾਕੇ ਦੀ ਬਾਅਦ ਦੀ ਪੀੜ੍ਹੀ ਨੂੰ ਦੁਬਾਰਾ ਉਸ ਸਮੇਂ ਤੋਂ ਜਾਣੂ ਕਰਵਾਇਆ ਜਾਏ ਤਾਕਿ ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਦਾ ਮਤਲਬ ਸਮਝ ਆ ਸਕੇ।

ਇਸ ਲੜੀ ਵਿੱਚ ਹੀ ਲਾਹੌਰ ਦੇ ਜੰਮਪਲ ਤੇ ਅੱਜ ਕੱਲ ਸਟੋਕਹੋਮ ਸਵੀਡਨ ਵਸੇ ਡਾ. ਇਸ਼ਤਿਆਕ ਅਹਿਮਦ ਦੀ "ਲਹੂ ਲੁਹਾਣ • ਵੰਡਿਆ • ਵੱਢਿਆ ਟੁੱਕਿਆ ਪੰਜਾਬ", ਕਿਤਾਬ ਪੰਜਾਬੀ ਵਿੱਚ ਪੜ੍ਹੀ। ਇਹ ਕਿਤਾਬ ਪਹਿਲਾਂ ਅੰਗਰੇਜ਼ੀ ਵਿੱਚ ਵੀ ਆ ਚੁੱਕੀ ਹੈ ਤੇ ਹੁਣ ਇਸਦਾ ਅਨੁਵਾਦ ਪੰਜਾਬੀ ਵਿੱਚ ਹੋਇਆ ਹੈ।

ਇਸ ਕਿਤਾਬ ਰਾਹੀਂ ਨਾ ਸਿਰਫ਼ ਪੰਜਾਬ ਦੀ ਭੁਗੋਲਿਕ ਸਥਿਤੀ ਤੇ ਸਮਾਜਿਕ ਸੋਹਾਰਦ ਦੀ ਝਾਤ ਮਿਲਦੀ ਹੈ, ਨਾਲ ਨਾਲ ਇਹ ਪੰਜਾਬ ਦੇ ਇਤਿਹਾਸ ਬਾਰੇ ਵੀ ਸੰਖੇਪ ਨਾਲ ਜਾਣਕਾਰੀ ਦਿੰਦੀ ਹੈ ਜੋ ਅੱਜ ਦੇ ਸਮੇਂ ਦੇ ਨੌਜਵਾਨ ਪੰਜਾਬੀਆਂ ਲਈ ਲਾਹੇਵੰਦ ਹੈ।

ਇਸ ਕਿਤਾਬ ਨੂੰ ਪੜ੍ਹ ਕੇ ਇਉਂ ਲਗਦਾ ਹੈ ਜਿਵੇਂ ਲੇਖਕ ਆਪਣੀ ਮਾਤਾ ਸ੍ਰੀਮਤੀ ਸਿਤਾਰਾ ਬਾਨੋ ਜੀ ਦੇ ਪੰਜਾਬ ਦੀ ਵੰਡ ਤੋਂ ਉਪਜੇ ਮਾਹੌਲ ਵਿੱਚ ਘਰ ਦੇ ਨੇੜੇ ਹੋਏ ਇਕ ਕਤਲ ਦੇ ਸਵਾਲ ਦਾ ਜਵਾਬ ਲਭਦਾ ਹੈ ਕਿਉਂਕਿ ਕਤਲ ਇਕ ਪੰਜਾਬੀ ਦਾ ਹੋਇਆ ਸੀ ਤੇ ਕੀਤਾ ਵੀ ਪੰਜਾਬੀਆਂ ਨੇ ਹੀ ਸੀ।

ਡਾ. ਸਾਹਿਬ ਨੇ ਇਸ ਕਿਤਾਬ ਤੇ ਬਹੁਤ ਮਿਹਨਤ ਕੀਤੀ ਹੈ। ਪਹਿਲੋਂ ਪੁਰਾਣੇ ਸਰਕਾਰੀ ਰਿਕਾਰਡ ਘੋਖੇ, ਫੇਰ ਵੰਡ ਦੇ ਭੁਗਤ ਭੋਗੀਆਂ ਨੂੰ ਮਿਲੇ ਤੇ ਉਹਨਾਂ ਤੋਂ ਜਾਣਕਾਰੀ ਇਕੱਠੀ ਕੀਤੀ ਤੇ ਫੇਰ ਉਸਨੂੰ ਘੋਖ ਕੇ ਉਸਨੂੰ ਢੁਕਵੇਂ ਸ਼ਬਦ ਦਿੱਤੇ ਤਾਕਿ ਜੋ ਉਹਨਾਂ ਦੇ ਮਾਤਾ ਜੀ ਨੇ ਆਪਣੇ ਫੌਤ ਹੋ ਜਾਣ ਤੱਕ ਪੀੜ ਸਾਂਭੀ ਹੋਈ ਸੀ ਉਸ ਦੇ ਜਵਾਬ ਨੂੰ ਕਿਸੇ ਵੀ ਪਾਸਿਓਂ ਕੋਈ ਉਂਗਲ ਨਾ ਚੁੱਕ ਸਕੇ।

ਇਹ ਕਿਤਾਬ ਲਗਦੀ ਤਾਂ ਤਿੰਨ ਹਿੱਸਿਆਂ ਵਿੱਚ ਹੈ ਪਰ ਇਸ ਵਿੱਚ ਹੋਰ ਵੀ ਕਈ ਹਿੱਸੇ ਹਨ ਜੋ ਅੱਡ ਅੱਡ ਸਮੇਂ ਦੀ ਗੱਲ ਨੂੰ ਸਮਝਾਉਣ ਦੀ ਤੇ ਉਸਦੇ ਨੁਕਤੇ ਦੀ ਗੱਲ ਕਰਦੇ ਹਨ। ਉਸ ਵਿੱਚ ਕਿਸ ਤਰ੍ਹਾਂ ਸਾਂਝਾ ਸਭਿਆਚਾਰ ਰੁਲਿਆ ਤੇ ਕਿਸ ਤਰ੍ਹਾਂ ਕਈ ਆਪਣਿਆਂ ਨੇ ਹੀ ਰਿਸ਼ਤਿਆਂ ਨੂੰ ਤਾਰ ਤਾਰ ਕੀਤਾ, ਇਹ ਵੀ ਸਾਹਮਣੇ ਆਉਂਦਾ ਹੈ ਪਰ ਇਸ ਸਾਰੇ ਦੇ ਬਾਵਜੂਦ ਕਈ ਉਹ ਵੀ ਸਨ ਜਿਹੜੇ ਰੌਲੇ ਦੇ ਹੱਕ ਵਿੱਚ ਨਹੀਂ ਸਨ ਜਿਨ੍ਹਾਂ ਲਈ ਪੰਜਾਬ ਤੇ ਪੰਜਾਬੀਅਤ ਪਹਿਲਾਂ ਸੀ ਤੇ ਉਹ ਆਪਣੀ ਗੱਲ ਸਮਝਾਉਣ ਦੀ ਕੋਸ਼ਿਸ਼ ਕਰਦੇ ਸਨ ਪਰ ਲਗਦਾ ਹੈ ਨਿਜੀ ਹਿਤਾਂ ਤੇ ਬੰਦੇ ਦੀ ਭੁੱਖ ਨੇ ਇਸ ਸੁੱਚੀ ਸੋਚ ਸਿਰੇ ਨਹੀਂ ਲਗਣ ਦਿੱਤਾ।

ਹਾਂ ਇਕ ਗੱਲ ਤਾਂ ਲਗਦੀ ਹੈ ਕਿ ਸਮੇਂ ਨੇ ਜਿਹਨਾਂ ਦੀ ਬਲੀ ਲੈ ਲਈ ਇਸ ਕਿਤਾਬ ਰਾਹੀਂ ਉਹ ਸਦੀਵੀਂ ਜਿਉਂਦੇ ਹੋ ਗਏ ਹਨ ਪਰ ਜਿਹਨਾਂ ਨੇ ਇਹ ਕਾਰੇ ਕੀਤੇ ਉਹ ਹੁਣ ਜ਼ਰੂਰ ਮੋਇਆਂ ਬਰਾਬਰ ਹੋ ਗਏ ਹਨ। ਇਸ ਲਈ ਡਾ. ਸਾਹਿਬ ਹਮੇਸ਼ਾ ਵਧਾਈ ਦੇ ਪਾਤਰ ਰਹਿਣਗੇ।

ਇਸ ਕਿਤਾਬ ਰਾਹੀਂ ਪੰਜਾਬ ਦੀ ਰਾਜਨੀਤਕ ਧਰਾਤਲ ਨੂੰ ਪੰਜਾਬ ਦੇ ਇਤਿਹਾਸ ਰਾਹੀਂ ਪਾਠਕਾਂ ਦੇ ਸਾਹਮਣੇ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ ਜਿਸ ਰਾਹੀਂ ਅੱਜ ਦਾ ਨੌਜਵਾਨ ਵੀ ਪੰਜਾਬ ਦੇ ਪਿਛੋਕੜ ਨਾਲ ਜਾਣੂ ਹੁੰਦਾ ਹੈ ਤੇ ਸਮਝਣ ਦੀ ਕੋਸ਼ਿਸ਼ ਕਰਦਾ ਹੈ ਕਿ ਇਹ ਅਦਲਾ ਬਦਲੀ ਤੇ ਵੰਡ ਵੰਡਾਈ ਕਿਉਂ ਹੋਈ ਤੇ ਕੀ ਇਸ ਦੀ ਜ਼ਰੂਰਤ ਵੀ ਸੀ ਜਾਂ ਨਹੀਂ? ਕੀ ਇਸ ਤੋਂ ਬਚਿਆ ਨਹੀਂ ਜਾ ਸਕਦਾ ਸੀ ਜਾਂ ਇਹ ਵੰਡ ਲਾਜ਼ਮੀ ਸੀ? ਜੋ ਨੁਕਸਾਨ ਹੋਇਆ ਕੀ ਉਹ ਜ਼ਰੂਰੀ ਸੀ? ਇਹ ਵੀ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਹੁਕਮਰਾਨ ਤੇ ਆਮ ਲੋਕਾਈ ਵਿੱਚ ਨੁਕਸਾਨ ਸਿਰਫ਼ ਆਮ ਲੋਕਾਈ ਦਾ ਹੀ ਹੁੰਦਾ ਹੈ।

ਇਸ ਦਸਤਾਵੇਜ਼ ਦਾ ਸੰਪਾਦਨ ਸ੍ਰੀ ਕੰਵਲ ਧਾਲੀਵਾਲ ਨੇ ਕੀਤਾ ਹੈ ਤੇ ਅਨੁਵਾਦ ਸ੍ਰੀ ਕੰਵਲ ਧਾਲੀਵਾਲ ਨੇ ਸ੍ਰੀ ਸੁਖਵੰਤ ਹੁੰਦਲ ਨਾਲ ਰੱਲ ਕੇ ਕੀਤਾ ਹੈ ਜੋ ਵਧਾਈ ਦੇ ਪਾਤਰ ਹਨ।

ਸੰਪਰਕ: 98102-16996

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਆਖਣਿ ਜੋਰੁ ਚੁਪੈ ਨਹ ਜੋਰੁ।।**

ਕਹਿਣੇ ਪਰ ਕਬ ਜ਼ੋਰ ਚਲੇ, ਚੁੱਪ ਰਹਿਣੇ ਪਰ ਕਬ ਜ਼ੋਰ ਚਲੇ।

**ਜੋਰੁ ਨ ਮੰਗਣਿ ਦੇਣਿ ਨ ਜੋਰੁ।**

ਦੇਨੇ ਪਰ ਕਬ ਜ਼ੋਰ ਚਲੇ, ਔਰ ਲਹਿਨੇ ਪਰ ਕਬ ਜ਼ੋਰ ਚਲੇ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ।।**

ਜੀਨੇ ਪਰ ਕਬ ਜ਼ੋਰ ਚਲੇ, ਮਰ ਜਾਨੇ ਪਰ ਕਬ ਜ਼ੋਰ ਚਲੇ।

**ਜੋਰੁ ਨ ਰਾਜਿ ਮਾਲਿ ਮਨਿ ਸੋਰੁ।।**

ਜ਼ਰ[1] ਮਨਸੂਰ[2] ਔਰ ਰਾਜ ਹਕੂਮਤ, ਪਾਨੇ ਪਰ ਕਬ ਜ਼ੋਰ ਚਲੇ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ।।**

ਸੁਰਤੀ[3] ਪਰ ਕਿਆ ਦਾਅਵੇ ਗਿਆਨ, ਔਰ ਧਿਆਨ ਪੇ ਕਿਸ ਕਾ ਜ਼ੋਰ ਚਲੇ।

**ਜੋਰੁ ਨ ਜੁਗਤੀ ਛੁਟੈ ਸੰਸਾਰੁ।।**

ਦੁਨੀਆਂ ਸੇ ਛੁਟਕਾਰਾ ਹੋ, ਅਰਫਾਨ[4] ਪੇ ਕਿਸ ਕਾ ਜ਼ੋਰ ਚਲੇ।

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ।।**

ਜ਼ੋਰ ਹੋ ਜਿਸ ਕੇ ਬਾਜ਼ੂ[5] ਮੇਂ, ਵੁਹ ਦੇਖੇ ਅਪਨਾ ਜ਼ੋਰ ਲਗਾ।

**ਨਾਨਕ ਉਤਮੁ ਨੀਚੁ ਨ ਕੋਇ।।੩੩।**

ਜ਼ੋਰ ਸੇ ਉੱਤਮ ਕੌਣ ਹੈ 'ਨਾਨਕ', ਜ਼ੋਰ ਸੇ ਨੀਚਾ ਕੌਣ ਭਲਾ।।੩੩।।

੧ ਦੌਲਤ। ੨. ਸ਼ਾਹੀ ਫ਼ੁਰਮਾਨ। ੩. ਸੁਰਤ। ੪. ਗਿਆਨ। ੫. ਬਾਹਾਂ।

**ਰਾਤੀ ਰੁਤੀ ਥਿਤੀ ਵਾਰ।।**

ਉਸ ਮਾਲਕ ਨੇ ਰਾਤ ਬਨਾਈ, ਮੌਸਮ ਭੀ ਤੱਯਾਰ ਕੀਏ।
ਚਾਂਦ ਕੀ ਤਿੱਥ ਤਾਰੀਖ ਬਨਾਈ, ਪੈਦਾ ਦਿਨ ਔਰ ਵਾਰ ਕੀਏ।

**ਪਵਣ ਵਾਣੀ ਅਗਨੀ ਪਾਤਾਲ।।**

ਆਗ, ਹਵਾ ਹੈ ਪਾਣੀ ਹੈ, ਪਾਤਾਲ ਜ਼ਮੀਂ ਕੇ ਅੰਦਰ ਹੈ।

**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ।।**

ਧਰਮ ਸਰਾ[1] ਇਨ ਸਭ ਕੇ ਅੰਦਰ, ਯੇਹ ਧਰਤੀ ਕਾ ਮੰਦਰ ਹੈ।

**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ।।**

ਖਲਕ ਹੈ ਗੂਨਾ ਗੂਨੀ[2], ਉਸ ਕੇ ਕਾਮੋਂ ਕਾ ਕੁਛ ਅੰਤ ਨਹੀਂ।

**ਤਿਨ ਕੇ ਨਾਮ ਅਨੇਕ ਅਨੰਤ।।**

ਰੰਗੋਂ ਕਾ ਕੁਛ ਅੰਤ ਨਹੀਂ, ਔਰ ਨਾਮੋਂ ਕਾ ਕੁਛ ਅੰਤ ਨਹੀਂ।

**ਕਰਮੀ ਕਰਮੀ ਹੋਇ ਵੀਚਾਰੁ।।**

ਜੈਸੇ ਕਰਮ ਕਮਾਏਂਗੇ, ਸਭ ਵੈਸੇ ਹੀ ਫਲ ਪਾਏਂਗੇ।

**ਸਚਾ ਆਪਿ ਸਚਾ ਦਰਬਾਰੁ।।**

ਰੱਬ ਸੱਚਾ ਦਰਬਾਰ ਭੀ ਸੱਚਾ, ਅਜਰ[3] ਵਹਾਂ ਮਿਲ ਜਾਏਂਗੇ।

**ਤਿਥੈ ਸੋਹਨਿ ਪੰਚ ਪਰਵਾਣੁ।।**

ਸਜਤੇ ਹੈਂ ਮਕਬੂਲ[4] ਵਹਾਂ, ਉਨ ਸਭ ਕੋ ਇੱਜ਼ਤ ਸ਼ਾਨ ਮਿਲੇ।

**ਨਦਰੀ ਕਰਮਿ ਪਵੈ ਨੀਸਾਣੁ।।**

ਰਹਿਮਤ ਕੀ ਹੋ ਜਿਨ ਪੇ ਨਜ਼ਰ, ਇਨ ਸਭ ਕੋ ਖਾਸ ਨਿਸ਼ਾਨ ਮਿਲੇ।

**ਕਚ ਪਕਾਈ ਓਥੈ ਪਾਇ।।**

ਕੱਚੇ ਪੱਕੇ ਪਰਖੇ ਜਾਏਂ, ਜਬ ਦਰਗਾਹ ਮੇਂ ਆਏਂਗੇ।

**ਨਾਨਕ ਗਇਆ ਜਾਪੈ ਜਾਇ।।੩੪।।**

'ਨਾਨਕ' ਰੱਬ ਕੇ ਪਾਸ ਪਹੁੰਚ ਕਰ, ਸਭ ਪਹਿਚਾਣੇ ਜਾਏਂਗੇ।।੩੪।।

੧. ਧਰਮਸਾਲਾ। ੨. ਭਾਂਤ ਭਾਂਤ ਦੀ। ੩. ਪ੍ਰਤਿਫਲ, ਕਰਮ। ੪. ਪ੍ਰਭੂ ਦੇ ਦਰ ਪ੍ਰਵਾਨ ਭਗਤ।

**ਧਰਮ ਖੰਡ ਕਾ ਏਹੋ ਧਰਮੁ।।**

ਮੰਜ਼ਿਲ ਯੇਹ ਥੀ ਧਰਮ ਕੀ ਮੰਜ਼ਿਲ, ਜਿਸ ਕਾ ਧਰਮ ਬਤਾਇਆ ਹੈ।

**ਗਿਆਨ ਖੰਡ ਕਾ ਆਖਹੁ ਕਰਮੁ।।**

ਹਾਲ ਅਬ ਗਿਆਨ ਕੀ ਮੰਜ਼ਿਲ ਕਾ ਕੁਛ ਆਗੇ ਖੋਲ ਸੁਣਾਇਆ ਹੈ।

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ।।**

ਪਾਨੀ, ਆਗ, ਹਵਾਏਂ ਕਿਤਨੀ, ਕਿਤਨੇ ਕਿਤਨੇ ਕ੍ਰਿਸ਼ਨ ਮਹੇਸ਼।

**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ।।**

ਕਿਤਨੇ ਕਿਤਨੇ ਬ੍ਰਹਮਾ ਹੈਂ ਜੋ, ਢਾਲੇਂ ਸ਼ਕਲੇਂ ਰੰਗਤ ਭੇਸ।

**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ।।**

ਕਿਤਨੀ ਹੀ ਇਆਮਾਲ[1] ਕੀ ਦੁਨੀਆਂ, ਮੇਰੁ[2] ਧਰੂ[3] ਉਪਦੇਸ਼ ਯਹਾਂ।

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।।**

ਕਿਤਨੇ ਇੰਦਰ, ਚਾਂਦ ਔਰ ਸੂਰਜ, ਕਿਤਨੇ ਮੰਡਲ ਦੇਸ ਜਹਾਂ।

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ।।**

ਕਿਤਨੇ ਦੇਵੀ ਭੇਸ ਕੇ ਅੰਦਰ, ਕਿਤਨੇ ਸਿਧ ਬੁਧ ਨਾਥ ਗੁਨੀ।

**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ।।**

ਕਿਤਨੇ ਸਾਗਰ, ਲਾਲ, ਜਵਾਹਰ, ਕਿਤਨੇ ਦਾਨਵ, ਦੇਵ ਮੁਨੀ।

**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ।।**

ਕਿਤਨੀ ਕਾਨੇਂ ਔਰ ਜ਼ਬਾਨੇ, ਕਿਤਨੇ ਗੁਜ਼ਰੇ ਸ਼ਾਹ ਜ਼ਿਮੀਂ।

**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ।।੩੫।।**

ਕਿਤਨੇ ਗਿਆਨੀ ਸੇਵਕ 'ਨਾਨਕ', ਜਿਨ ਕਾ ਅੰਤ ਸ਼ੁਮਾਰ ਨਹੀਂ।।੩੫।।

੧. ਅਮਲ ਕਰਮ। ੨. ਮੇਰੂ (ਧਰਮੀ ਦਾ ਮੱਧ)। ੩. ਧ੍ਰਵ (ਪ੍ਰਦੇਸ਼) ਜਾਂ ਧ੍ਰਵ ਵਰਗੇ।

# ਵਾਰਸ਼ਿਕ ਵਿਦਿਅਕ ਸੰਮੇਲਨ-2021

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਦਿਸ਼ਾ ਨਿਰਦੇਸ਼ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੇ ਸਫਲ ਪ੍ਰਬੰਧਨ ਹੇਠ ਸਾਲ 2021 ਦਾ ਵਾਰਸ਼ਿਕ ਵਿਦਿਅਕ ਸੰਮੇਲਨ ਆਨ-ਲਾਈਨ ਕਰਵਾਇਆ ਗਿਆ। 6 ਜੂਨ 2021 ਤੋਂ 10 ਜੁਲਾਈ 2021 ਤੱਕ ਚੱਲੇ ਇਸ ਵਿਦਿਅਕ ਸੰਮੇਲਨ ਵਿੱਚ ਬੱਚਿਆਂ ਤੇ ਨੌਜਵਾਨਾਂ ਨੇ ਪ੍ਰਬੰਧਕਾਂ ਪਾਸੋਂ ਡੈਲੀਗੇਟ ਨੰਬਰ ਪ੍ਰਾਪਤ ਕਰਕੇ ਆਨਲਾਈਨ ਹੀ ਹਿੱਸਾ ਲਿਆ। ਅਸੀਂ ਵਰਿਆਮ ਦੇ ਪਾਠਕਾਂ ਲਈ ਸੰਮੇਲਨ ਦੇ ਉਦਘਾਟਨ ਦੀਆਂ ਤਸਵੀਰਾਂ ਸਾਂਝੀਆਂ ਕਰ ਰਹੇ ਹਾਂ।



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ।




ਆਸਾ ਦੀ ਵਾਰ ਦਾ ਕੀਰਤਨ ਕਰਦੀਆਂ ਲੜਕੀਆਂ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਸਤਿਗੁਰੂ ਜੀ ਨੂੰ ਭੇਂਟ ਕਰਦੇ ਹੋਏ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਦੇ ਸੇਵਾਦਾਰ।



ਮਾਤਾ ਚੰਦ ਕੌਰ ਜੀ ਦੀ ਤਸਵੀਰ ਮਾਤਾ ਗੁਰਸ਼ਰਨ ਕੌਰ ਜੀ ਨੂੰ ਭੇਂਟ ਕਰਦੀਆਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੀਆਂ ਸੇਵਿਕਾਵਾਂ।

ਤਸਵੀਰਾਂ ਸੂਰਤਪਾਲ ਸਿੰਘ

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-07-2021 Date of Posting : 28-07 -2021
Total Pages -52 August-**2021**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720